# ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਸਮਾਗਮ ਦੇ ਦ੍ਰਿਸ਼



ਉਪਰਲੀ ਤਸਵੀਰ ਵਿਚ ਸ੍ਰੀ ਭੈਣੀ ਸਾਹਿਬ ਦੇ ਪੁਰਾਣੇ ਰਾਗੀ ਸੰਤ ਭਜਨਾ ਸਿੰਘ ਕੀਰਤਨ ਕਰਦੇ ਹੋਏ ।
ਵਿਚਕਾਰ ਹਾਰਮੋਨੀਅਮ ਤੇ ਬਲਜੀਤ ਸਿੰਘ, ਗਾਇਨ ਕਰਦੇ ਹੋਏ ਕਾਕਾ ਗੁਰਮੀਤ ਸਿੰਘ, ਤਬਲੇ ਤੇ ਸੰਤ ਸ਼ੇਰ ਸਿੰਘ ।
ਥਲੇ ਵਾਰੇ ਦਾ ਦ੍ਰਿਸ਼ ਸੰਤ ਗੁਰਮੁਖ ਸਿੰਘ ਖਾਰਾ, ਜਥੇਦਾਰ ਗਿਆਨ ਸਿੰਘ ਵੀਰੋਕੇ, ਸੰਤ ਬਲੀ ਸਿੰਘ,
ਮਾਸਟਰ ਦਰਸ਼ਨ ਸਿੰਘ, ਸੰਤ ਪ੍ਰੀਤਮ ਸਿੰਘ ਅਤੇ ਸਹਿਯੋਗੀ ।



ਜਨਵਰੀ—੧੯੮੯ ਜਿਲਦ ੧੪ ਅੰਕ :—੩

ਸੰਪਾਦਕ : ਜਗਦੀਸ਼ ਸਿੰਘ

## ਤ ਤ ਕ ਰਾ


| | | |
|---|---|---|
| ਖੁਸ਼ਆਮਦੀਦ ਨਵਾਂ ਸਾਲ | ਸੰਪਾਦਕੀ | ੧ |
| ਈਰਖਾ ਛੱਡੋ : ਉਪਦੇਸ਼ | ਸਤਿਗੁਰੂ ਜਗਜੀਤ ਸਿੰਘ ਜੀ | ੫ |
| ਮਨੁਖਾ ਜੀਵਨ ਤੇ ਇਸਦਾ ਪਰਮ ਮਨੋਰਥ | ਨਿਰਵੈਰ ਸਿੰਘ ਅਰਸ਼ੀ | ੯ |
| ਫਲਸਤੀਨ ਨਕਸ਼ੇ ਤੇ | ਸਤਨਾਮ ਚਾਨਾ | ੧੧ |
| ਮੁਰਗੀ ਦੇ ਅੰਡੇ ਜਿਡਾ ਵੱਡਾ ਦਾਣਾ (ਕਹਾਣੀ) | ਤਾਲਸਤਾਏ | ੧੩ |
| ਹਿੰਗ ਲੱਗੇ ਨਾ ਫਟਕੜੀ ਵਾਲੇ ਅਨੰਦ ਕਾਰਜ (ਵਿਅੰਗ) | ਗੁਰਨਾਮ ਸਿੰਘ ਤੀਰ | ੧੫ |
| ਮੇਰੀ ਹਕੀਕਤ (ਕਵਿਤਾ) | ਨਿਰਵੈਰ ਸਿੰਘ ਅਰਸ਼ੀ | ੨੧ |
| ਮਾਸਕੋ ਤੋਂ ਕੀਵ (ਯਾਤਰਾ) | ਜਗਦੀਸ਼ ਸਿੰਘ | ੨੫ |
| ਰਾਜ ਲੀਲਾ ਤੇਰੈ ਨਾਮ ਬਨਾਈ : ਭੈਣੀ ਸਾਹਿਬ ਮੇਲੇ ਦੀ ਰਿਪੋਰਤਾਜ | ਜ. ਸ. | ੨੯ |
| ਸਤਿਗੁਰੂ ਪਰਤਾਪ ਸਿੰਘ ਅਕੈਡਮੀ ਦਾ ਪ੍ਰੋਗਰਾਮ | | ੩੫ |
| ਪੁਸਤਕ ਚਰਚਾ | ਜਸਵਿੰਦਰ ਸਿੰਘ | ੩੬ |
| ਸਮਾਚਾਰ | | ੩੮ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜ ਮਦਨ ਫਲੋਰ ਮਿਲ)
ਜਲਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 77356 PP
71204 PP

### ਵਰਿਆਮ ਦੇ ਦਰ


| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |


ਸੰਪਾਦਕੀ

# ਖੁਸ਼ ਆਮਦੀਦ ਨਵਾਂ ਸਾਲ

ਜਨਵਰੀ ਦਾ ਮਹੀਨਾ ਈਸਵੀ ਸੰਨ ੧੯੮੯ ਦੀ ਸ਼ੁਰੂਆਤ ਹੈ। ਲੰਮੇ ਸਮੇਂ ਤਕ ਪੰਜਾਬ ਵਿਚ ਦੇਸੀ ਬਿਕਰਮੀ ਕੈਲੰਡਰ ਚਲਦਾ ਰਿਹਾ ਹੈ। ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤਕ ਬਿਕਰਮੀ ਸੰਮਤ ਪ੍ਰਧਾਨ ਰਿਹਾ ਹੈ। ਕਸ਼ਮੀਰ ਤੇ ਹੋਰ ਰਿਆਸਤਾਂ ਵਿਚ ਵੀ ਇਹ ਪਿਛਲੇ ਕੁਝ ਸਮੇ ਤਕ ਨਾਲੋਂ ਨਾਲ ਚਲਦਾ ਰਿਹਾ ਹੈ ਪਰ ਹੁਣ ਵਿਆਪਕ ਰੂਪ ਵਿਚ ਈਸਵੀ ਸੰਨ ਦੀ ਏਨੀ ਪਰਧਾਨਤਾ ਹੋ ਗਈ ਹੈ ਕਿ ਦੇਸੀ ਤਾਰੀਖਾਂ ਅਤੇ ਸੰਮਤ ਲੋਕਾਂ ਨੂੰ ਯਾਦ ਹੀ ਨਹੀਂ ਰਹੇ। ਈਸਵੀ ਕੈਲੰਡਰ ਸਾਰੇ ਸੰਸਾਰ ਤੇ ਹੀ ਪ੍ਰਸਿਧ ਹੋ ਗਿਆ ਹੈ ਅਤੇ ਕੌਮਾਂਤਰੀ ਪਧਰ ਤੇ ਇਸੇ ਦੀ ਹੀ ਵਰਤੋਂ ਹੁੰਦੀ ਹੈ। ਇਸੇ ਸਾਲ ਨੂੰ ਮੁਖ ਰਖ ਕੇ ਭਵਿਖ ਬਾਣੀਆਂ ਕੀਤੀਆਂ ਜਾਂਦੀਆਂ ਹਨ, ਚੰਗਾ ਚੰਗਾ ਚਿਤਵਿਆ ਜਾਂਦਾ ਹੈ ਸ਼ੁਭ ਕਾਮਨਾਵਾਂ-ਵਧਾਈਆਂ ਭੇਜੀਆਂ ਜਾਂਦੀਆਂ ਹਨ ਅਤੇ ਚੰਗੇ ਭਵਿਖ ਵਾਸਤੇ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਇਸ ਵਾਸਤੇ ਅਸੀਂ ਵੀ ਆਪਣੇ ਪਾਠਕਾਂ ਵਾਸਤੇ ਨਵੇਂ ਵਰੇ ਦੇ ਸ਼ੁਰੂ ਹੋਣ ਉਤੇ ਸ਼ੁਭ ਕਾਮਨਾਵਾਂ ਅਤੇ ਸੁਖ ਸ਼ਾਂਤੀ ਵਾਸਤੇ ਅਰਦਾਸ ਕਰਦੇ ਹਾਂ।

ਅਰਦਾਸ ਇਸ ਲਈ ਕਿ

"ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥
ਨਾਨਕ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ।"

—ਜਨਵਰੀ ਦੇ ਮਹੀਨੇ ਵਿਚ ਹੀ ਇਸ ਵਾਰ ਏਕਤਾ ਅਤੇ ਮਨੁਖੀ ਭਾਈਚਾਰੇ ਦੇ ਅਲੰਮਬਰਦਾਰ ਪ੍ਰੇਮ ਅਤੇ ਭਗਤੀ ਦੇ ਮੁਦਈ ਮਹਾਂ ਬਲੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਵਸ ਹੈ। ਉਹਨਾਂ ਦੇ ਸ਼ਮਸ਼ੀਰ ਦੇ ਜੌਹਰਾਂ ਦੀ ਦਾਸਤਾਨ ਅਤੇ ਕੁਰਬਾਨੀ ਦੇ ਸ਼ਾਨਦਾਰ ਇਤਿਹਾਸ ਤੋਂ ਤਾਂ ਲੋਕ ਵਾਕਿਫ ਹਨ ਪਰ ਉਹਨਾਂ ਦੇ ਵਿਚਾਰਾਂ ਅਤੇ ਫਲਸਫੇ ਤੋਂ ਅਜੇ ਲੋਕਾਂ ਨੂੰ ਜਾਣੂ ਨਹੀਂ ਕਰਾਇਆ ਜਾ ਸਕਿਆ। ਉਸ ਫਲਸਫੇ ਦੀਆਂ ਕੁਝ ਝਲਕੀਆਂ ਮਹਾਨ ਸ਼ਾਇਰ ਗੁਰੂ ਦੀ ਆਪਣੀ ਕਲਮ ਤੋਂ ਇੰਜ ਹਨ।

—ਹਿੰਦੂ ਤੁਰਕ ਕੋਊ, ਰਾਫਜ਼ੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ...

—ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਮਾਵ ਹੈ...

—ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨਹੀ ਪ੍ਰਭੁ ਪਾਇਓ।

ਇਹ ਏਕਤਾ ਅਤੇ ਪ੍ਰੇਮ ਦਾ ਫਲਸਫਾ ਇਸ ਵੇਲੇ ਦੁਨੀਆ ਦੇ ਦੁਖਾਂ ਦਾ ਇਲਾਜ ਹੈ।

—ਜਨਵਰੀ ਦੇ ਮਹੀਨੇ ਲੋਹੜੀ ਅਤੇ ਮਾਘੀ ਦੇ ਤਿਓਹਾਰ ਆ ਰਹੇ ਹਨ। ਸਾਡੇ ਦੇਸ਼ ਦੇ ਸਭਿਆਚਾਰਕ ਅਤੇ ਧਾਰਮਕ ਜੀਵਨ ਵਿਚ ਇਹ ਵਿਸ਼ੇਸ਼ ਮਹੱਤਤਾ ਰਖਦੇ ਹਨ। ਇਸੇ ਹੀ ਮਹੀਨੇ ਮਾਲੇਰਕੋਟਲੇ ਵਿਚ ਨਾਮਧਾਰੀ ਸੁਤੰਤਰਤਾ ਸੈਨਾਨੀਆਂ ਵਲੋਂ ਤੋਪਾਂ ਅਗੇ ਸ਼ਹੀਦੀਆਂ ਪਾਉਣ ਦਾ ਦਿਵਸ ਵੀ ਹੈ ਅਤੇ ਇਸੇ ਮਹੀਨੇ ਦੇ ਇਹ ਦਿਨ ਭਾਰਤੀ ਸੁਤੰਤਰਤਾ ਸੰਗਰਾਮ ਦੇ ਮਹਾਨ ਸੂਤਰਧਾਰ ਸੰਸਾਰ ਵਿਚ ਵਰਤਮਾਨ ਆਜ਼ਾਦੀ ਸੰਗਰਾਮ ਦੀਆਂ ਪੈੜਾਂ ਪਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦਾ ਜਲਾਵਤਨੀ ਦਾ ਦਿਵਸ ਵੀ ਹੈ। ਇਹਨਾਂ ਪੈੜਾਂ ਤੇ ਚਲ ਕੇ ਭਾਰਤ ਅਤੇ ਹੋਰ ਦੇਸ਼ ਆਜ਼ਾਦ ਹੋਏ। ਭਾਰਤੀ ਲੋਕ ਰਾਜ ਦੀ ਸਥਾਪਨਾ ਦਾ ਦਿਵਸ ਗਣਤੰਤਰਤਾ ਦਿਵਸ ਵੀ ਇਸੇ ਮਹੀਨੇ ਹੀ ਹੈ। ਆਜ਼ਾਦੀ ਸੰਗਰਾਮ ਦੇ ਅਜੋਕੇ ਜੁਗ ਦੇ ਸੰਸਾਰ ਪ੍ਰਸਿਧ ਨਾਇਕ ਅਤੇ ਸੰਪਰਦਾਇਕ ਏਕਤਾ ਵਾਸਤੇ ਸ਼ਹੀਦ ਹੋਣ ਵਾਲੇ ਮਹਾਤਮਾ ਗਾਂਧੀ ਜੀ ਦਾ ਸ਼ਹੀਦੀ ਦਿਵਸ ਵੀ ਇਸੇ ਮਹੀਨੇ ਹੈ।

ਸੋ ਇਹ ਮਹੀਨਾ ਇਤਿਹਾਸ ਦੀਆਂ ਲੰਮੀ ਡੂੰਘੀਆਂ ਯਾਦਾਂ ਲਈ ਬੈਠਾ ਹੈ। ਇਹ ਮਹੀਨਾ ਇਹਨਾਂ ਮਹਾਨ ਰਾਹ ਦਖਾਵਿਆਂ ਦੇ ਰਸਤੇ ਤੇ ਚਲਣ ਲਈ ਪ੍ਰੇਰਨਾ ਦੇ ਰਿਹਾ ਹੈ।

ਨਵੇਂ ਵਰ੍ਹੇ ਵਿਚ ਪਰਵੇਸ਼ ਕਰਦਿਆਂ ਸਾਨੂੰ ਸੰਸਾਰ ਰੰਗ ਮੰਚ ਉਤੇ ਮਾਨਵਤਾ ਵਾਸਤੇ ਕੁਝ ਚਾਨਣ ਦੀਆਂ ਰਿਸ਼ਮਾਂ ਦੇ ਝੋਲੇ ਜਿਹੇ ਪਏ ਹਨ। ਸੰਸਾਰ ਦੀ ਸਿਆਸਤ ਤੇ ਕੁਝ 'ਪ੍ਰੇਮ ਕੀਓ' ਦੇ ਫਲਸਫੇ ਦੀ ਝਲਕ ਦਿਸੀ ਹੈ। ਇਸ ਵੇਲੇ ਸੰਸਾਰ ਦੀਆਂ ਦੋ ਮਹਾਨ ਸ਼ਕਤੀਆਂ ਰੂਸ ਅਤੇ ਅਮਰੀਕਾ ਦੇ ਸਬੰਧਾਂ ਵਿਚ ਸੁਖਾਵਾਂ ਮੋੜ ਆਇਆ ਹੈ। ਮਰਦ ਦੇ ਬੱਚੇ ਰੂਸੀ ਲੀਡਰ ਗੋਰਬਾਚੇਵ ਨੇ ਅਮਨ ਸ਼ਾਂਤੀ ਦੀ ਐਸੀ ਯਲਗਾਰ ਪਾਈ ਹੈ ਕਿ ਮਹਾਨ ਵਿਨਾਸ਼ ਦੇ ਕੰਢੇ ਖੜੀ ਦੁਨੀਆਂ ਵਿਚ ਕੁਝ ਠੰਢ ਵਰਤਣੀ ਸ਼ੁਰੂ ਹੋ ਗਈ ਹੈ। ਗੋਰਬਾਚੇਵ ਵਲੋਂ ਇਕਤਰਫਾ ਫੌਜਾਂ ਦੀ ਕਟੌਤੀ, ਫੌਜੀ ਹਥਿਆਰਾਂ ਅਤੇ ਹੋਰ ਸਾਮਾਨ ਨੂੰ ਨਸ਼ਟ ਕਰਨ ਦੇ ਫੈਸਲੇ ਨੇ ਸੰਸਾਰ ਸ਼ਾਂਤੀ ਵਿਚ ਠੰਡ ਠੰਡਕੇ ਵਾਸਤੇ ਮਜਬੂਰ ਹੀ ਕਰ ਦਿਤਾ ਹੈ। ਇਸ ਵਰਤਾਰੇ ਨਾਲ ਮੁੜ ਗੁਰੂ ਰਾਮ ਸਿੰਘ ਯਾਦ ਆਏ ਹਨ ਜਿਨ੍ਹਾਂ ਦਾ ਲਕਸ਼ ਪੂਰਾ ਹੋ ਰਿਹਾ ਹੈ। ਪਾਕਿਸਤਾਨ ਵਿਚ ਲੋਕ ਰਾਜ ਦੀ ਮੁੜ ਸਥਾਪਨਾ ਇਕ ਸੁਪਨਾ ਹੀ ਸੀ। ਪਰ ਹਾਲਾਤ ਨੇ ਐਸੀਆਂ ਕਰਵਟਾਂ ਬਦਲੀਆਂ ਕਿ ਉਥੇ ਲੋਕਾਂ ਦੀਆਂ ਵੋਟਾਂ ਨਾਲ ਚੁਣੀ ਸਰਕਾਰ ਕਾਇਮ ਹੋ ਗਈ ਹੈ। ਕੱਟੜ ਮੁਸਲਮ ਦੇਸ਼ ਵਿਚ ਇਕ ਔਰਤ ਬੇ-ਨਜ਼ੀਰ ਭੁਟੋ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਸ਼ਸੋਭਿਤ ਹੋ ਗਈ ਹੈ। ਇਥੇ ਹੀ ਬਸ ਨਹੀਂ ਭਾਰਤ ਨਾਲ ਲੰਮੇ ਸਮੇਂ ਦੇ ਟਕਰਾਓ ਵਿਚ ਕੁਝ ਸੁਖਾਵਾਂ ਮੋੜ ਆਣ ਦੀ ਆਸ ਬੱਝ ਗਈ ਹੈ। ਉਧਰ ਬੜੇ ਲੰਮੇ ਸਾਲਾਂ ਬਾਦ ਫਲਸਤੀਨ ਦੇ ਮੁੱਦੇ ਤੇ ਸੁਖਾਵਾਂ ਮੋੜ ਆਇਆ ਹੈ। ਫਲਸਤੀਨ ਦੇਸ਼ ਦੇ ਕਾਇਮ ਹੋਣ ਅਤੇ ਇਸਰਾਈਲ ਦੀ ਹੋਂਦ ਕਾਇਮ ਰਹਿਣ ਵਲ ਅਤੇ ਇਸ ਖਿਤੇ ਵਿਚ ਅਮਨ ਦੀਆਂ ਪੌਣਾਂ ਵਗਣ ਦੀ ਉਡੀਕ ਸਾਰੀ ਦੁਨੀਆ ਕਰ ਰਹੀ ਹੈ।

ਹਿੰਦ-ਚੀਨ ਸਬੰਧਾਂ ਵਿਚ ਪਿਛਲੇ ੨੬ ਸਾਲਾਂ ਤੋਂ ਪਈਆਂ ਦਰਾੜਾਂ ਹੁਣ ਭਰਨੀਆਂ ਸ਼ੁਰੂ ਹੋਈਆਂ ਹਨ। ਪ੍ਰਧਾਨ ਮੰਤਰੀ ਰਾਜੀਵ ਦੀ ਚੀਨ ਯਾਤਰਾ ਨੇ ਮੁੜ ਅਮਨ-ਏਕਤਾ ਦੀਆਂ ਗੱਲਾਂ ਛੇੜੀਆਂ ਹਨ। ਰੂਸ ਅਤੇ ਚੀਨ ਦੇ ਲੰਮੇ ਸਮੇਂ ਤੋਂ ਖਰਾਬ ਸਬੰਧਾਂ ਵਿਚ ਮੁੜ ਸੁਧਾਰ ਹੋਇਆ ਹੈ। ਰੂਸ ਅਤੇ ਅਫਗਾਨ ਬਾਗੀਆਂ ਦਰਮਿਆਨ ਸਿੱਧੀ ਗਲਬਾਤ ਸ਼ੁਰੂ ਹੋ ਗਈ ਹੈ। ਇਵੇਂ ਹੀ ਅਮਰੀਕਾ ਅਤੇ ਫਲਸਤੀਨੀਆਂ ਵਿਚ ਸਿੱਧਾ ਵਾਰਤਾਲਾਪ ਸ਼ੁਰੂ ਹੋਇਆ ਹੈ। ਅਸੀਂ ਸਮਝਦੇ ਹਾਂ ਕਿ ਇਸ ਸਾਰੀ ਸਥਿਤੀ ਦਾ ਪੰਜਾਬ ਦੀ ਹਾਲਤ ਤੇ ਜ਼ਰੂਰ ਅਸਰ ਪਵੇਗਾ। ਜਦੋਂ ਅਮਨ-ਸ਼ਾਂਤੀ ਦੀ ਪੌਣ ਚਲ ਰਹੀ ਹੋਵੇ ਤਾਂ ਉਸ ਦਾ ਅਸਰ ਸਾਰੇ ਪਾਸੇ ਹੁੰਦਾ ਹੈ। ਇਸੇ ਕਾਰਨ ਹੀ ਅਸੀਂ ਨਵੇਂ ਵਰ੍ਹੇ ਨੂੰ ਖੁਸ਼ ਆਮਦੀਦ ਕਹਿ ਰਹੇ ਹਾਂ।

**—ਜਗਦੀਸ਼ ਸਿੰਘ**

# ਈਰਖਾ ਛਡੋ

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ ੯ ਨਵੰਬਰ ੧੯੯੮ ਨੂੰ ਉਚਾਰਨ ਕੀਤਾ ਪਰਵਚਨ ।



ਪਰਮ ਸਤਿਕਾਰ ਯੋਗ ਸਾਧ ਸੰਗਤ । ਮੈਂ ਜਿਸ ਤਰ੍ਹਾਂ ਅਗੇ ਵੀ ਅਰਜ਼ ਕੀਤੀ ਸੀ, 'ਇਥੇ ਬੈਠਿਆਂ ਨਾਮ ਸਿਮਰਨ ਕਰਨ ਵਾਲਿਆਂ ਨਾਲ ਸਾਰਾ ਮੰਦਰ ਭਰਿਆ ਬਹੁਤ ਸੋਹਣਾ ਲਗਦਾ ਹੈ । ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਇਸ ਤਰ੍ਹਾਂ ਆਇਆ ਹੈ । ਇਕ ਸਿੱਖ ਨੇ ਰੰਗੂਨ ਜਾ ਕੇ ਰੁਪਏ ਮਥਾ ਟੇਕੇ । ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਦਿਤਾ ਕਿ 'ਇਹ ਧਰਮ ਦੰਡ ਕੋਈ ਵਿਰਲਾ ਸਹਿੰਦੈ' । ਇਹ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੇ ਸ਼ਬਦ ਨੇ ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਰਿਕਾਰਡ ਹੋਇਐ, ''ਭਾਵੇਂ ਮਾਰੀ ਦੇ ਕੁੱਟੀ ਦੇ ਕਰੋ, ਕੁਝ ਕਰੋ, ਨਾਮ ਸਿਮਰਨ ਵਾਲੇ ਪਾਸੇ ਲਗੋ ।''

ਅਸੀਂ ਏਥੇ ਹਾਂ, ਮਾਰੀ ਦੇ ਕੁਟੀ ਦੇ ਵਾਲੇ ਥਾਂ ਪਰ ਏਥੇ ਤਾਂ ਹਾਂ, ਸਤਿਗੁਰੂ ਦੀ ਕ੍ਰਿਪਾ ਨਾਲ । ਸੋ ਤੁਸੀਂ ਜਿਥੇ ਜਿਥੇ ਜਾਓ, ਆਪਣੇ ਪਿੰਡਾਂ ਨੂੰ ਆਪਣੇ ਸ਼ਹਿਰਾਂ ਨੂੰ ਜਾ ਕੇ ਨੌਜਵਾਨਾਂ ਨੂੰ ਪ੍ਰੇਰਨਾ ਦਿਓ ।

ਮੇਰਾ ਹੀ ਨਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਰਿਕਾਰਡ ਹੋਇਐ ਬੰਕੌਕ ਵਿਚ ''ਏਨੇ ਤੋਂ ਏਨੇ ਵਜੇ ਤਕ ਨੌਜਵਾਨ ਆਉਣ, ਬੁੱਢੇ ਨਾ ਓਹਦੇ ਵਿਚ ਆਉਣ.........

ਨੌਜਵਾਨਾਂ ਤੇ ਬਹੁਤ ਮਾਨ ਹੈ ਮੈਨੂੰ ਕਿ ਉਹਨਾਂ ਨੇ ਬਹੁਤ ਕਿਰਪਾ ਕੀਤੀ ਹੈ । ਇਕ ਸਾਲ ਜੋ ਉਹਨਾਂ ਲੰਘਾਇਐ ਜਿਓਂ ਸ਼ੁਰੂ ਹੋਏ ਨੇ ਵੀਹ ਤੋਂ ਲਗ ਕੇ ਸੈਂਕੜਿਆਂ ਤਕ ਗਿਣਤੀ ਉਹਨਾਂ ਪਹੁੰਚਾ ਦਿਤੀ ਹੈ । ਮਾਈਆਂ ਦੀ ਗਿਣਤੀ ਵੀ ਏਨੀ ਕੁ ਸੀ ।

ਇਥੇ ਜਿਹੜੇ ਅਸੀਂ ਬੈਠੇ ਹਾਂ ਉਤਲੇ, ਤੁਹਾਨੂੰ ਦਿਸਦੇ ਹਾਂ । ਸਾਡੇ ਬਾਰੇ ਤਾਂ ਤੁਸੀਂ ਜਾਣਕਾਰੀ ਰਖਦੇ ਓ ਕਿ ਅਸੀਂ ਕਿਸ ਤਰ੍ਹਾਂ ਦੇ ਲਗਦੇ ਹਾਂ । ਪਰ ਜਿਹੜੇ ਤੁਸੀਂ ਬੈਠੇ ਓ ਉਹ ਬਹੁਤ ਸੋਹਣੇ ਲਗਦੇ ਓ ।

ਗੁਰੂ ਗੋਬਿੰਦ ਸਿੰਘ ਨੇ ਲਿਖਿਐ, "ਜੋ ਬਾਬੇ ਕੇ, ਦਾਮਨ ਦੇਹੈ, ਤਿਨ ਤੇ ਗਿਹ ਬਾਬਰ ਕੇ ਲੈ ਹੈ"

ਜੋ ਸਤਿਗੁਰਾਂ ਦਾ ਹੁਕਮ ਹੈ ਉਹਨੂੰ ਕੋਈ ਰੋਕ ਨਹੀਂ ਸਕਦਾ। ਜਿਹੜਾ ਸਤਿਗੁਰਾਂ ਦਾ ਹੁਕਮ ਹੈ ਸਾਡੇ ਲਈ ਲਾਹੇਵੰਦਾ ਹੈ। ਤੁਸੀਂ ਤਗੜੇ ਹੋ ਕੇ ਨਾਮ ਸਿਮਰਨ ਵਾਲੇ ਪਾਸੇ ਲਗੋ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਬਾਰ ਬਾਰ ਇਸ ਤਰ੍ਹਾਂ ਆਉਂਦੈ ਕਿ ਈਰਖਾ ਛੱਡੋ।

ਮੈਂ ਆਖਦਾ ਤਾਂ ਸਾਰਿਆਂ ਨੂੰ ਹੀ ਹਾਂ ਸਣੇ ਆਪਣੇ ਪਰ ਖਾਸ ਕਰਕੇ ਜਿਹੜੇ ਨਾਮ ਸਿਮਰਨ ਵਾਲੇ ਨੇ ਉਹਨਾਂ ਵਾਸਤੇ ਬਹੁਤ ਜ਼ਰੂਰੀ ਹੈ ਕਿ ਉਹ ਕਿਰਪਾ ਕਰਨ।

ਅਸੀਂ ਜਿਹੜੇ ਏਸ ਕੰਮ ਤੇ ਲਗੇ ਹਾਂ, ਨਾਮ ਸਿਮਰਨ ਵਾਸਤੇ, ਸਾਨੂੰ ਇਹ ਬਹੁਤ ਜ਼ਰੂਰੀ ਏ ਕਿ ਜੋ ਸਤਿਗੁਰਾਂ ਦੇ ਹੁਕਮ ਨੇ ਉਹ ਵੱਧ ਤੋਂ ਵੱਧ ਮੰਨੇ ਜਾਣ। ਸੱਚੇ ਪਾਤਸ਼ਾਹ ਜੀ ਦੇ ਅੱਜ ਦੇ ਉਪਦੇਸ਼ ਵਿਚ ਵੀ ਸੀ ਕਿ ਸਾਡਾ ਧਿਆਨ ਹੋਰ ਪਾਸੇ ਰਹਿੰਦੈ। ਜਿਹੜੇ ਪਾਸੇ ਸਾਡਾ ਧਿਆਨ ਰਹਿੰਦੈ। ਉਹ ਸਾਨੂੰ ਮਿਲਦੈ । ਜੇ ਸਾਡਾ ਧਿਆਨ ਨਾਮ ਸਿਮਰਨ ਵਾਲੇ ਪਾਸੇ ਲਗੇਗਾ, ਸਾਧ ਸੰਗਤ ਵਾਲੇ ਪਾਸੇ ਲਗੇਗਾ ਤਾਂ ਉਹ ਮਿਲ ਜਾਏਗਾ। ਜੇ ਚੋਰੀ ਕਰਨ ਵਾਲੇ ਪਾਸੇ ਠੱਗੀ ਕਰਨ ਵਲ, ਹੋਰ ਕਿਸੇ ਵੀ ਪਾਸੇ ਲਗਦੈ ਉਹ ਚੀਜ਼ ਸਾਨੂੰ ਜ਼ਰੂਰ ਪ੍ਰਾਪਤ ਹੁੰਦੀ ਹੈ ਸਤਿਗੁਰਾਂ ਦੇ ਹੁਕਮ ਅਨੁਸਾਰ।

ਸੇਵਾ ਕਰਨ ਵਾਲੇ ਜਾਂ ਦਾਨ ਦੇਣ ਵਾਲੇ ਦੇ ਮੱਥੇ ਤੇ ਨਹੀਂ ਲਿਖਿਆ ਕਿ ਇਹਨੇ ਦਾਨ ਦੇਣੈ ਕਿ ਨਹੀਂ ਦੇਣਾ। ਇਸ ਵਾਸਤੇ ਆਖਣਾ ਹੀ ਪੈਣਾ ਹੈ। ਪਰ ਕਈ ਮਿਸਾਲਾਂ ਇਹੋ ਜਹੀਆਂ ਵੀ ਨੇ ਕਿ ਇਕ ਸਿੰਘ ਨੇ ਦੂਸਰੇ ਸਿੰਘ ਨੂੰ ਦਸਿਆ ਕਿ "ਜਦੋਂ ਸੇਵਾ ਦਾ ਮੌਕਾ ਹੋਵੇ ਤਾਂ ਤੂੰ ਮੈਨੂੰ ਉਸ ਵੇਲੇ ਜ਼ਰੂਰ ਦਸੀਂ। ਜੇ ਤੂੰ ਮੈਨੂੰ ਨਾ ਦਸਿਆ ਤਾਂ ਜਿਹੜੀ ਸੇਵਾ ਮੈਂ ਨਹੀਂ ਕਰ ਸਕਣੀ ਉਹ ਪਾਪ ਤੈਨੂੰ ਲਗਣੈ"। ਮੈਂ ਵੀ ਇਹ ਸਮਝਦਾ ਕਿ ਅਸੀਂ ਜਿਹੜੇ ਇਸ ਗਲ ਨੂੰ ਆਖਣ ਵਾਲੇ ਹਾਂ, ਅਰਜ਼ ਬੇਨਤੀ ਕਰਨ ਵਾਲੇ ਹਾਂ ਜੇ ਅਸੀਂ ਸਾਧ ਸੰਗਤ ਵਾਲੇ ਪਾਸੇ ਤਨ ਮਨ ਧਨ ਲਾਉਣ ਦੀ ਬੇਨਤੀ ਨਾ ਕਰਾਂਗੇ ਤਾਂ ਇਹ ਡਰ ਲਗਦੈ ਕਿ ਇਹ ਪਾਪ ਸਾਨੂੰ ਵੀ ਨਾ ਲਗੇ। ਸਤਿਗੁਰੂ ਬਖਸ਼ੇ, ਕਿਰਪਾ ਕਰੇ, ਪਾਪ ਤਾਂ ਅਸੀਂ ਬੜੇ ਕਰਦੇ ਹਾਂ ਪਰ ਇਹ ਵੀ ਗਲ ਸਾਡੇ ਤੇ ਹੋ ਸਕਦੀ ਹੈ। ਸੋ ਤਕੜੇ ਹੋ ਕੇ ਪ੍ਰੇਰਨਾ ਦਿਆ ਕਰੋ।

ਦੂਸਰਾ ਇਹ ਕੋਸ਼ਿਸ਼ ਕਰੋ ਕਿ ਜਿਸ ਨਾਲ ਤੁਹਾਡੀ ਬਹੁਤ ਦੁਸ਼ਮਣੀ ਜਾਂ ਲੜਾਈ ਹੈ, ਉਹਨੂੰ ਵੇਖਕੇ ਔਖੇ ਨਾ ਹੋਵੋ। ਉਹਦੇ ਕੋਲ ਤੁਹਾਡੀ ਕੋਈ ਉਹ ਗਲ ਜਾਵੇ ਜਿਸ ਗਲ ਨੂੰ ਵੇਖ ਕੇ ਉਹ ਅਖਾਂ ਨੀਵੀਆਂ ਕਰੇ ਤੇ ਉਹ ਨੂੰ ਇਹ ਸੰਘ ਆਵੇ ਕਿ ਇਹ ਤਾਂ ਮੇਰੇ ਨਾਲ ਇਸ ਤਰ੍ਹਾਂ ਕਰਦੈ ਮੈਂ ਇਹਦੇ ਨਾਲ ਇਸ ਤਰ੍ਹਾਂ ਕਿਉਂ ਕਰਦਾਂ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਇਹ ਰਿਕਾਰਡ ਹੋਇਐ ਕਿ, "ਜਿਹੜਾ ਕੋਈ ਬੁਰਾਈ ਕਰੇ ਉਹਦੇ ਨਾਲ ਬੁਰਾਈ ਨਾ ਕਰੋ" ਮਾਤਾ ਜੀਵਨ ਕੌਰ ਦੀ ਉਹਨਾਂ ਮਿਸਾਲ ਦਿਤੀ। ਨਾਲ ਇਸ ਤਰ੍ਹਾਂ ਦੀਆਂ ਤੁਕਾਂ ਪੜ੍ਹੀਆਂ—

ਬੁਰੇ ਨਾਲ ਸਭ ਕਰਨ ਬੁਰਾਈ, ਮਾਫ ਕਰਨ ਕਈ ਸਿਆਣੇ,
ਬੁਰੇ ਨਾਲ ਕੋਈ ਨੇਕੀ ਕਰਨੀ, ਇਹ ਗੁਰੂ ਨਾਨਕ ਜਾਣੇ।

ਜੇ ਗੁਰੂ ਨਾਨਕ ਦੇ ਬਨਣੈ ਤਾਂ ਇਹ ਗਲ ਕਰੋ। ਐਸ ਵੇਲੇ ਕਿੰਨੇ ਹੀ ਆਦਮੀ ਨੇ ਜਿਹੜੇ ਘਰੋਂ ਬੇਘਰ ਹੋਏ ਨੇ[1]। ਕਈਆਂ ਦੇ ਬੱਚੇ ਹੀ ਨਹੀਂ ਲਭੇ, ਕਿਥੇ ਰੁੜ ਗਏ ਨੇ, ਡੰਗਰ ਰੁੜ ਗਏ ਨੇ, ਉਹਨਾਂ ਵਾਸਤੇ ਕਿਸੇ ਵੀ ਤਰ੍ਹਾਂ ਅਸਾਂ ਕੋਸ਼ਿਸ਼ ਕਰਕੇ ਮਦਦ ਕਰਨੀ ਐ। ਜਿੰਨੀ ਅਸੀਂ ਵੱਧ ਤੋਂ ਵੱਧ ਕਰ ਸਕੀਏ।

ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਰਿਕਾਰਡ ਹੋਇਐ ਕਿ ਤੁਸੀਂ ਵੇਖੋ ਪਾਰਸੀਆਂ ਦੀ ਕੌਮ ਹੈ, ਆਗਾ ਖਾਨ ਦੇ ਸੇਵਕ ਨੇ। ਉਹਨਾਂ ਵਿਚ ਕੋਈ ਗਰੀਬ ਨਹੀਂ ਲਭਦਾ। ਉਹ ਸਾਰੇ ਇਕੱਠੇ ਹੋਕੇ ਮਦਦ ਕਰ ਦੇਂਦੇ ਨੇ।

ਜਿਹੜਾ ਵੇਲਾ ਉਹਨਾਂ ਤੇ ਹੈ[1] ਇਹ ਕੋਈ ਲਿਖਿਆ ਤੇ ਨਹੀਂ ਕਿ ਸਾਡੇ ਤੇ ਉਹ ਵੇਲਾ ਨਾ ਆਵੇ। ਸਾਨੂੰ ਉਸ ਥਾਂ ਤੇ ਬੈਠ ਕੇ ਵੇਖਣਾ ਚਾਹੀਦਾ ਹੈ ਕਿ ਅਸੀਂ ਉਸ ਥਾਂ ਤੇ ਹੋਈਏ ਤਾਂ ਸਾਡੀ ਕੀ ਹਾਲਤ ਹੋਵੇ। ਜੇ ਅਸੀਂ ਆਪਣੇ ਆਪ ਨੂੰ ਉਸ ਥਾਂ 'ਤੇ ਰਖਕੇ ਸੋਚਾਂਗੇ ਤਾਂ ਜ਼ਰੂਰ ਉਹਨਾਂ ਲਈ ਅਸੀਂ ਕੁਝ ਨਾ ਕੁਝ ਚਾਰਾ ਕਰਾਂਗੇ। ਅੱਜ ਦੇ ਸੱਚ

੧. ਪੰਜਾਬ ਵਿਚ ਸੰਨ ੧੯੮੮ ਆਏ ਹੜ੍ਹਾਂ ਦੇ ਪਰਸੰਗ ਵਿਚ।

ਪਾਤਸ਼ਾਹ ਦੇ ਉਪਦੇਸ਼ ਵਿਚ ਆਇਆ ਸੀ ਕਿ ਕਿਸੇ ਦਾ ਬੁਰਾ ਨਹੀਂ ਤਕਣਾ ਚਾਹੀਦਾ। ਜੇ ਬੁਰਾ ਕੋਈ ਤੱਕਦਾ ਹੈ ਤਾਂ ਉਸ ਦੀ ਸਿਖੀ ਨੂੰ ਠੇਸ ਪਹੁੰਚਦੀ ਹੈ।

ਮੈਨੂੰ ਬਹੁਤ ਖੁਸ਼ੀ ਹੈ ਏਸ ਗਲ ਦੀ ਸਤਿਗੁਰਾਂ ਦੀ ਕਿਰਪਾ ਨਾਲ ਜਿਹੜੇ ਨੌਜਵਾਨ ਬੱਚੇ ਇਸ ਪਰਯੋਗ ਵਿਚ ਰਹੇ ਨੇ ਉਹਨਾਂ ਨੇ ਕਈ ਤਰ੍ਹਾਂ ਦੇ ਪ੍ਰਣ ਲਏ ਨੇ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਆਇਐ, "ਬੋਲ ਕਬੋਲ ਸਹਿ ਜਾਣਾ ਸਭ ਦਾ। ਜੇ ਕੋਈ ਮਾਰੇ ਤਾਂ ਵੀ ਖਿਮਾ ਕਰਨੀ। ਤੁਸਾਂ ਦਾ ਰੱਛਕ ਗੁਰੂ ਐ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਇਸ ਤਰ੍ਹਾਂ ਵੀ ਆਇਐ "ਇਕ ਪਾਸੇ ਤਾਂ ਗੁਰੂ ਦੀ ਤਾਕਤ ਹੈ ਜੇ ਅਸੀਂ ਖਿਮਾ ਕਰੀਏ ਤਾਂ, ਇਕ ਪਾਸੇ ਸਾਡੀ ਆਪਣੀ ਹੈ"। ਸਾਨੂੰ ਇਹ ਵੇਖ ਲੈਣਾ ਚਾਹੀਦਾ ਹੈ ਕਿ ਸਾਡੀ ਤਾਕਤ ਗੁਰੂ ਨਾਲੋਂ ਤਗੜੀ ਏ ਕਿ ਗੁਰੂ ਦੀ ਤਾਕਤ ਸਾਡੇ ਨਾਲੋਂ ਤਕੜੀ ਏ।

ਅਸੀਂ ਬਾਣੀ ਪੜ੍ਹਦੇ ਹਾਂ, ਭਜਨ ਕਰਦੇ ਆਂ, ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਸੁਣਦੇ ਆਂ ਪਰ ਅਸੀਂ ਇਹ ਕੋਸ਼ਿਸ਼ ਕਰੀਏ ਕਿ ਅਸੀਂ ਇਕ ਚੀਜ਼ ਕੋਈ ਲੈ ਕੇ ਤੁਰ ਪਈਏ, ਉਹਦੇ ਉਤੇ ਅਮਲ ਕੀਤਾ ਜਾਵੇ। ਧਰਮ ਨੂੰ ਅਸੀਂ ਮੰਨਦੇ ਹਾਂ। ਇਹ ਵੀ ਮੰਨਣਾ ਪਵੇਗਾ ਕਿ ਦਇਆ ਧਰਮ ਦਾ ਮੂਲ ਹੈ। ਉਹ ਸਾਡੇ ਵਿਚ ਕਿੰਨੇ ਪ੍ਰਤੀਸ਼ਤ ਹੈ। ਉਹਦੇ ਵਾਸਤੇ ਥੋਹੜਾ ਜਿਹਾ ਸੋਚਿਆ ਜਾਵੇ। ਦਇਆ ਦਾ ਮਤਲਬ ਇਹ ਹੀ ਨਹੀਂ ਕਿ ਅਸਾਂ ਕੁੱਕੜ ਨਹੀਂ ਮਾਰਨੇ, ਮੁਰਗੀ ਨਹੀਂ ਮਾਰਨੀ ਜਾਂ ਹੋਰ ਜਾਨਵਰ ਨਹੀਂ ਮਾਰਨੇ। ਦਇਆ ਦਾ ਮਤਲਬ ਇਹ ਵੀ ਐ ਕਿ ਕੋਈ ਆਦਮੀ ਸਾਡੇ ਨਾਲ ਲੜ ਪੈਂਦਾ ਹੈ। ਇਸ ਤਰ੍ਹਾਂ ਸਿਲਸਲਾ ਹੁੰਦੈ ਕਿ ਕਿਸੇ ਤਰ੍ਹਾਂ ਉਹ ਸਾਡੇ ਹੇਠਾਂ ਆ ਜਾਂਦੈ। ਅਸੀਂ ਫਿਰ ਉਸ ਨੂੰ ਰਗੜਣ ਦੀ ਪੂਰੀ ਕੋਸਿਸ਼ ਕਰਦੇ ਹਾਂ। ਉਥੇ ਉਹਦੇ ਤੇ ਦਇਆ ਕੀਤੀ ਜਾਵੇ। ਧਰਮ ਦਾ ਮਤਲਬ ਇਹ ਐ ਮੈਂ ਜਿਸ ਤਰ੍ਹਾਂ ਸਮਝਣਾ।

ਅੱਜ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਆਇਆ ਸੀ ਸਿਮਰਨ। ਜਿਹੜਾ ਨਾਮੀ ਹੈ ਉਹ ਨੂੰ ਯਾਦ ਕਰੀਏ ਤਾਂ ਸਿਮਰਨ ਉਹ ਹੈ। ਉਹ ਨਾਮ ਵਾਲੇ ਸਰੂਪ ਨੂੰ ਉਸ ਨਾਮ ਵਾਲੇ ਸਰੀਰ ਨੂੰ ਅਸੀਂ ਯਾਦ ਕਰਦੇ ਹਾਂ ਤੇ ਸਿਮਰਨ ਉਹ ਹੈ। ਬਾਣੀ ਵਿਚ ਲਿਖਿਐ

ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ,<br>
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ ॥

ਏਨੀ ਤਾਕਤ ਹੈ ਸਿਮਰਨ ਦੀ ਕਿ ਉਥੇ ਜਾ ਕੇ ਬੱਚਿਆਂ ਦੀ ਰੱਛਿਆ ਹੋ ਜਾਂਦੀ ਏ। ਫੇਰ ਸਚੇ ਪਾਤਸ਼ਾਹ[1] ਜੀ ਦੇ ਉਪਦੇਸ਼ ਵਿਚ ਇਹ ਵੀ ਆਇਐ ਕਿ ਅਰਦਾਸ ਕਰਿਆ ਕਰੋ ਰੋਜ਼ ਕਿ ਮਨਮੁਖੀ, ਬੇਮੁਖੀ ਤੋਂ ਰੱਖ ਲਈਂ। ਮਨਮੁਖ ਬੇਮੁਖ ਕਿਹੜੇ ਬੰਦੇ ਦੇ ਮੂੰਹ ਤੇ ਲਿਖਿਆ ਏ। ਉਹਦੇ ਬਾਹਰਲੇ ਕਰਮ ਜਿਹੜੇ ਦੇਖਦੇ ਹਾਂ ਉਹਦੇ ਤੋਂ ਪਤਾ ਲਗਦੈ। ਸਗੋਂ ਕਈ ਐਸੀਆਂ ਗਲਾਂ ਨੇ ਕਿ ਅਸੀਂ ਭਜਨ ਵੀ ਕਰਦੇ ਆਂ ਬਾਣੀ ਵੀ ਪੜਦੇ ਆਂ ਕਿਸੇ ਨੂੰ ਜ਼ਬਾਨ ਨਾਲ ਕੋਈ ਗਲ ਵੀ ਨਹੀਂ ਗਲਤ ਆਂਹਦੇ ਪਰ ਸਾਡੇ ਵਿਚਾਰ ਬੇਮੁਖੀ ਵਾਲੇ ਨੇ, ਮਨਮੁਖੀ ਵਾਲੇ ਨੇ। ਉਥੇ ਇਹ ਵੀ ਗਿਣੇ ਜਾਣੇ ਨੇ, ਜਿਹਦੇ ਵਾਸਤੇ ਲਿਖਿਐ ਸਭ ਕੁਝ ਸੁਣਦਾ ਵੇਖਦਾ

...ਉਹ ਸਾਨੂੰ ਅੰਦਰ ਵੇਖਦੈ, ਅਸੀਂ ਕੀ ਕਰਦੈ ਆਂ

ਮੈਨੂੰ ਯਾਦ ਏ, ਬਾਹਰ ਕੋਠੀ ਦੇ ਥੜ੍ਹਾ ਹੁੰਦਾ ਸੀ। ਉਥੇ ਦੀਵਾਨ ਲਗਾ ਸੀ। ਇਕ ਵਾਰ ਸਭ ਗੱਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਸਤਿਗੁਰੂ ਪ੍ਰਤਾਪ ਸਿੰਘ ਜੀ ਉਠ ਕੇ ਦੀਵਾਨ ਵਿਚ ਹੱਥ ਜੋੜ ਕੇ ਇਹ ਗਲ ਆਖੀ "ਸਾਧ ਸੰਗਤ ਜੀ ਆਪੋ ਵਿਚ ਈਰਖਾ ਛੱਡ ਦਿਓ।" ਜੇ ਸਮਝੀਏ ਤਾਂ ਇਹ ਕਿੱਡੀ ਵੱਡੀ ਗਲ ਏ। ਨਾ ਸਮਝੀਏ ਤਾਂ ਇਹ ਕੁਝ ਵੀ ਨਹੀਂ।

ਸੋ ਜਿਹੜੇ ਸਤਿਗੁਰਾਂ ਦੇ ਹੁਕਮ ਨੇ ਉਹਨਾਂ ਨੂੰ ਮੰਨਣ ਨਾਲ ਹੀ ਸਾਡਾ ਫਾਇਦੈ। ਜਿੰਨੇ ਅਸੀਂ ਨਹੀਂ ਮੰਨਦੇ ਉਹਦੇ ਵਿਚ ਸਾਡਾ ਨੁਕਸਾਨ ਹੁੰਦੈ। ਇਹ ਹੁਣ ਮੈਂ ਤੁਹਾਨੂੰ ਆਖੀ ਜਾਵਾਂ, ਤੁਸੀਂ ਮੈਨੂੰ ਆਖੀ ਜਾਵੋ। ਇਸ ਤਰ੍ਹਾਂ ਵੀ ਨਹੀਂ ਗਲ। ਇਸ ਤਰ੍ਹਾਂ ਆਖੀਏ, ਮੇਰੇ ਕੋਲੋਂ ਆਹ ਹੁਕਮ ਨਹੀਂ ਮੰਨਿਆ ਜਾਂਦਾ ਪਰ ਜੇ ਤੂੰ ਮੰਨ ਲਵੇਂਗਾ ਤਾਂ ਸੌਖਾ ਜ਼ਰੂਰ ਹੋ ਜਾਵੇਂਗਾ। ਮੈਂ ਐਸ ਹੁਕਮ ਨੂੰ ਨਾ ਮਨ ਕੇ ਬੜਾ ਦੁਖੀ ਹੋਇਆ ਤੇ ਤੂੰ ਬੱਚ ਜਾ ਇਸ ਗਲ ਤੋਂ।

ਇਹ ਗਲ ਨਹੀਂ ਕਿ ਫਲਾਣਾ ਸਿੰਘ ਸੋਧ ਨਹੀਂ ਰਖਦਾ। ਫਲਾਣਾ ਸਿੰਘ ਐਸ ਤਰ੍ਹਾਂ ਨਹੀਂ ਕਰਦਾ। ਨਹੀਂ

---

੧. ਸਤਿਗੁਰੂ ਪ੍ਰਤਾਪ ਸਿੰਘ ਜੀ ਸੰ:

ਮਗੋਂ ਗਲ ਇਸ ਤਰ੍ਹਾਂ ਹੋਵੇ ਕਿ ਉਹ ਆਹ ਨਹੀਂ ਕਰਦਾ ਉਹ ਸਵੇਰੇ ਉਠ ਕੇ ਨਾਮ ਸਿਮਰਨ ਤਾਂ ਕਰਦੈ । ਉਸ ਨੂੰ ਆਖਿਆ ਜਾਵੇ ਜਿਥੇ ਤੂੰ ਨਾਮ ਸਿਮਰਨ ਕਰਦੈਂ, ਜਿਥੇ ਤੂੰ ਸਾਧ ਸੰਗਤ ਵਿਚ ਆਉਂਦੈਂ । ਇਨੇ ਇਨੇ ਘੰਟੇ ਨਾਮ ਸਿਮਰਨ ਕਰਦੈਂ ਉਥੇ ਜੇ ਤੂੰ ਥੋਹੜੀ ਸੋਧ ਰਖ ਲਵੇਂ ਨਾਲ ਤਾਂ ਕਿੰਨੀ ਚੰਗੀ ਗਲ ਹੈ । ਇਹਦੇ ਨਾਲ ਉਤਸ਼ਾਹ ਮਿਲਦੈ ਤੇ ਉਹ ਸਾਰੀ ਗਲ ਠੀਕ ਹੋ ਜਾਂਦੀ ਐ ।

ਤੇ ਜੇ ਉਹਦ ਕੋਲੋਂ ਨਫ਼ਰਤ ਕਰੀਏ ?

ਸਚੇ ਪਾਤਸ਼ਾਹ ਦੇ ਉਪਦੇਸ਼ ਵਿਚ ਰਿਕਾਰਡ ਹੋਇਆ ਹੈ ਕਿ, "ਸਾਨੂੰ ਨਫਰਤ ਨੇ ਹੀ ਮਾਰ ਲਿਐ" । ਜਿਹੜੀ ਅਸੀਂ ਇਕ ਦੂਜੇ ਤੇ ਨਫਰਤ ਕਰਦੇ ਹਾਂ ਉਸ ਨਫਰਤ ਨੇ ਹੀ ਮਾਰ ਲਿਆ ਹੈ । ਸੱਚੇ ਪਾਤਸ਼ਾਹ ਕਿਰਪਾ ਕਰਨ । ਸੱਚੇ ਪਾਤਸ਼ਾਹ ਅਗੇ ਅਰਦਾਸ ਕਰਿਆ ਕਰੋ ਆਪਣੇ ਵਾਸਤੇ ਵੀ ਮੇਰੇ ਵਾਸਤੇ ਵੀ ਕਿ ਇਹ ਸਾਡੇ ਵਿਚੋਂ ਨਿਕਲੇ । ਸਤਿਗੁਰਾਂ ਦਾ ਹੁਕਨ ਮੰਨੀਏ ਤੇ ਅਸੀਂ ਜਿਊਦਿਆਂ ਵਿਚ ਹੋ ਜਾਈਏ । ਸੱਚੇ ਪਾਤਸ਼ਾਹ ਨੇ ਤਰਕ ਦਾ ਸ਼ਬਦ ਵੀ ਵਰਤਿਆ ਹੈ । "ਤਰਕ ਨੇ ਸਾਡੇ ਵਿਚ ਘਰ ਕੀਤੈ" ਸਤਿਗੁਰਾਂ ਦੇ ਉਪਦੇਸ਼ ਵਿਚ ਅਫਰੀਕਾ ਦਾ ਰਿਕਾਰਡ ਹੋਇਆ ਹੈ । ਉਥੇ ਸੱਚੇ ਪਾਤਸ਼ਾਹ ਨੇ ਆਖਿਆ ਕਿ ਮੈਂ ਸਿੱਧੀ ਗਲ ਨਾਮਧਾਰੀਆਂ ਨੂੰ ਆਖਦਾ ਹਾਂ ਕਿ ਇਹਨਾਂ ਵਿਚ ਦੁਬਧਾ ਨੇ ਘਰ ਕਰ ਲਿਆ ਹੈ । ਇਸ ਸਮੇਂ ਸਤਿਗੁਰਾਂ ਨੇ ਸ਼ਬਦ ਵੀ ਪੜ੍ਹਿਆ, "ਜੋ ਇਸ ਮਾਰੇ ਸੋਈ ਸੂਰਾ, ਜੋ ਇਸ ਮਾਰੇ ਸੋਈ ਪੂਰਾ" ਅਗੇ ਜਾ ਕੇ ਲਿਖਿਆ ਹੈ "ਇਸ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਾਪ ਕਰੈ" ॥ ਸਚੇ ਪਾਤਸ਼ਾਹ ਦੇ ਉਪਦੇਸ਼ 'ਚ ਇਸ ਤਰ੍ਹਾਂ ਰਿਕਾਰਡ ਹੋਇਆ ਹੈ, "ਭਾਵੇਂ ਪੁੱਠਾ ਹੋ ਕੇ ਮਾਲਾ ਫੇਰੇ ਭਾਵੇਂ ਬਾਣੀ ਪੜੇ, ਭਾਵੇਂ ਕੁਛ ਕਰੇ ਇਹਦੇ ਛੱਡੇ ਬਿਨਾ ਨਹੀਂ ਉਹਦਾ ਚਾਰਾ ਚਲਣਾ"—

ਅਸੀਂ ਬਾਣੀ ਵੀ ਪੜ੍ਹੀਏ, ਭਜਨ ਵੀ ਕਰੀਏ, ਸੋਧ ਵੀ ਰਖੀਏ, ਸਿਰਫ ਏਨੀ ਕੁ ਗਲ ਅਸੀਂ ਛੱਡ ਦੇਈਏ ਤਾਂ ਕਿਧਰ ਗਈ ਉਹ ਸਾਰੀ ਘਾਲਣਾ ? ਸਤਿਗੁਰਾਂ ਦੇ ਹੁਕਮ ਅਨੁਸਾਰ, ਮੇਰੀ ਗਲ ਨਹੀਂ ।

ਸੋ ਤੁਸੀਂ ਇਕ ਦੂਜੇ ਨੂੰ ਉਤਸ਼ਾਹ ਦਿਆ ਕਰੋ । ਜੇ ਕਿਤੇ ਵਖਰੇ ਬੈਠ ਕੇ ਗਲ ਕਰਦੇ ਓ । ਉਸ ਨੂੰ ਨਿੰਦਿਆ ਤੇ ਈਰਖਾ ਦੇ ਰੂਪ ਵਿਚ ਨਾ ਕਰੋ । ਉਹ ਗਲ ਜਿਹਦੇ ਵਾਸਤੇ ਕਰਦੇ ਓ ਓਥੇ ਪਹੁੰਚ ਜਾਂਦੀ ਏ । ਕਈ ਵਾਰ ਤਾਂ ਇਸ ਤਰ੍ਹਾਂ ਹੁੰਦੈ ਭਾਵਨਾ ਹੀ ਐਸੀ ਹੋ ਜਾਂਦੀ ਏ । ਇਕ ਵੇਰਾਂ ਇਕ ਸਿੰਘ ਦੀ ਗਲ, ਮੈਂ ਦਸ ਹੀ ਦੇਨਾ, ਸ: ਸਾਧੂ ਸਿੰਘ ਜਲੰਧਰ ਵਾਲਾ । ਬੜਾ ਪਿਆਰ ਸੀ ਉਹਦਾ । ਕਿਤੇ ਨਾ ਕਿਤੇ ਜਾਂਦਿਆਂ ਰਾਹ ਵਿਚ ਜਾਂ ਘਰ ਜਾਣਾ, ਦਰਸ਼ਨ ਮੇਲਾ ਹੋ ਜਾਣਾ ਆਪਸ ਵਿਚ । ਸਤਿਗੁਰਾਂ ਦੀ ਐਸੀ ਰਜ਼ਾ ਵਰਤੀ, ਉਹ ਕੁਝ ਚਿਰ ਲਈ ਵਿਛੜ ਗਿਆ । ਮਨੋ ਵਿਛੜਿਆ । ਮੈਂ ਤੇ ਮੇਰੇ ਨਾਲ ਇਕ ਦੋ ਹੋਰ ਸਨ । ਅਸ਼ੀਂ ਕੋਸ਼ਿਸ਼ ਕੀਤੀ ਕਿ ਉਹਨੂੰ ਦਸਣਾ ਨਹੀਂ ਤੇ ਘਰ ਜਾ ਕੇ ਛਾਪਾ ਮਾਰਨੈਂ । ਦੋ ਤਿੰਨ ਵਾਰ ਅਸੀਂ ਗਏ ਉਹ ਨਹੀਂ ਮਿਲਿਆ ਸਾਨੂੰ । ਬਗੈਰ ਦਸਿਆਂ ਵੀ ਗਏ ਉਹ ਨਹੀਂ ਮਿਲਿਆ । ਮਨ ਵਿਚ ਜਿਸ ਵੇਲੇ ਇਸ ਤਰ੍ਹਾਂ ਦੀ ਗਲ ਹੁੰਦੀ ਏ, ਸਤਿਗੁਰਾਂ ਆਪਣੇ ਉਪਦੇਸ਼ ਵਿਚ ਹੁਕਮ ਕੀਤੈ ਕਿ ਸਾਡੇ ਮਨ ਹੋਰ ਪਾਸੇ ਜਾਂਦੇ ਨੇ । ਜਿਧਰ ਸਾਡੇ ਮਨ ਜਾਂਦੇ ਨੇ ਉਹ ਚੀਜ਼ ਸਾਨੂੰ ਪ੍ਰਾਪਤ ਹੁੰਦੀ ਏ । ਅਸੀਂ ਕਿਉਂ ਇਹ ਚੀਜ਼ ਪ੍ਰਾਪਤ ਕਰੀਏ । ਈਰਖਾ, ਲੜਾਈ, ਝਗੜਾ, ਦਵੈਤ ਨੇ ਸਾਰੇ ਸੰਸਾਰ ਨੂੰ ਵੱਡੀ ਸਾਰੀ ਭੱਠੀ ਉਤੇ ਲਿਆ ਕੇ ਖੜਾ ਕਰ ਦਿਤੈ ।

ਮੈਂ ਫੇਰ ਉਥੇ ਹੀ ਵਾਪਸ ਆਉਂਦਾ ਹਾਂ । ਤੁਹਾਨੂੰ ਮੈਂ ਅਰਜ਼ ਕਰਦਾ ਹਾਂ, ਇਹ ਮੇਰੀ ਖਾਹਸ਼ ਪੂਰੀ ਕਰੋ ਕਿ ਇਹ ਸਾਰਾ ਮੰਦਰ, ਵੈਸੇ ਬਹੁਤ ਥੋਹੜੀ ਥਾਂ ਹੈ, ਅੱਠ ਅੱਠ ਘੰਟੇ ਨਾਮ ਸਿਮਰਨ ਵਾਲਿਆਂ ਨਾਲ ਭਰਿਆ ਹੋਵੇ । ਉਹ ਘਟੋ ਘਟ ਸਾਰਾ ਸਾਲ ਏਸ ਕੰਮ ਵਿਚ ਲਾਉਣ । ਮੁੰਡੇ ਕਈ ਘਰੋਂ ਲੜ ਕੇ ਤੁਰ ਜਾਂਦੇ ਨੇ, ਕਈ ਫੌਜ ਵਿਚ ਭਰਤੀ ਹੋ ਜਾਂਦੇ ਨੇ, ਕਈ ਉਂਜ ਹੀ ਘਰ ਤੋਂ ਵਖਰੇ ਹੋ ਜਾਂਦੇ ਨੇ । ਉਹਨਾ ਦਾ ਸਾਰਾ ਕੰਮ ਚਲਦਾ ਹੈ । ਪਰ ਜਿਹੜੇ ਮੁੰਡੇ ਇਥੇ ਆਉਣ ਤਾਂ ਕਹਿੰਦੇ ਨੇ ਉਹਨਾਂ ਬਿਨਾਂ ਘਰ ਦਾ ਕੰਮ ਨਹੀਂ ਚਲਦਾ । ਨਾਲੇ ਅਸੀਂ ਮੰਨਦੇ ਹਾਂ ਕਿ ਧੰਨੇ ਦੇ ਡੱਕੇ ਮੋੜਦਾ ਸੀ ਤੇ ਸਾਰਾ ਕੁਝ ਕਰਦਾ ਸੀ । ਸਚੀਂ ਮੁਚੀਂ ਜੇ ਅਸੀਂ ਉਸ ਥਾਂ ਤੇ ਪਹੁੰਚ ਜਾਈਏ, ਸਾਰਾ ਕੁਝ ਹੋ ਸਕਦਾ ਹੈ । ਸਭ ਤੋਂ ਜ਼ਰੂਰੀ ਗਲ ਇਹ ਹੈ ਕਿ ਜਿਹੜਾ ਇਸ ਸੰਸਾਰ ਤੋਂ ਜਾਣੈ, ਉਹਦੇ ਵਾਸਤੇ ਜਿਹੜਾ ਖਰਚ ਏਸ ਕੰਮ ਦਾ ਬੰਨਣੈ, ਨਾਮ ਸਿਮਰਨ ਦਾ ਤੁਹ ਬੰਨੀਏ ।

'ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ" ਮੈਂ ਇਹ ਹੀ ਅਰਜ਼ ਕਰਕੇ ਆਪ ਤੋਂ ਆਗਿਆ ਲਵਾਂਗਾ ।

# ਮਨੁਖਾ ਜੀਵਨ ਅਤੇ ਇਸਦਾ ਪਰਮ ਮਨੋਰਥ

—ਨਿਰਵੈਰ ਸਿੰਘ ਅਰਸ਼ੀ

'ਤਬਦੀਲੀ' ਕਾਦਰ ਦੀ ਕੁਦਰ ਦਾ ਇਕ ਅਟੱਲ ਨਿਯਮ ਹੈ। ਇਕ ਸਾਲ ਬੀਤਿਆ ਹੈ ਤਾਂ ਦੂਸਰਾ ਚੜ੍ਹ ਪਿਆ ਹੈ। ਇਕ ਦਿਨ ਇਹ ਵਰ੍ਹਾ ਵੀ ਆਪਣੀ ਅਉਧ ਪੂਰੀ ਕਰਕੇ ਤੁਰਦਾ ਬਣੇਗਾ ਅਤੇ ਇਕ ਪਲੇਠੇ ਬਾਲ ਜਾਂ ਚੜ੍ਹਦੇ ਸੂਰਜ ਵਾਂਗ ਅਸੀਂ ਆ ਰਹੇ ਸਾਲ ਨੂੰ ਪ੍ਰੰਪਰਾ ਮੂਜਬ 'ਖੁਸ਼ ਆਮਦੀਦ' ਅਥਵਾ 'ਜੀਓ ਆਇਆਂ ਨੂੰ' ਕਹਿ ਰਹੇ ਹੋਵਾਂਗੇ।

ਜੋ ਚੜ੍ਹਿਆ ਹੈ ਉਸ ਡੁੱਬਣਾ ਹੈ ਅਤੇ ਜੋ ਬਣਿਆ ਹੈ ਤਿਸ ਆਵੱਸ਼ ਬਿਨਸਣਾ ਹੈ। ਜਗਤ ਦੀ ਇਹ ਅਸਚਰਜ ਰੀਤ ਆਦਿ ਜੁਗਾਦਿ ਤੋਂ ਇਕ ਰਸ ਚਲੀ ਆ ਰਹੀ ਹੈ। ਇਹ ਦ੍ਰਿਸ਼ਟਮਾਨ ਸੰਸਾਰ ਕੀ ਹੈ, ਜੀਵਨ ਦਾ ਰਾਜ਼ ਅਤੇ ਇਸਦਾ ਉਦੇਸ਼ ਕੀ ਹੈ, ਆਦਿ ਨੁਕਤਿਆਂ ਬਾਰੇ ਸੰਤਾਂ ਮਹਾਂਪੁਰਸ਼ਾਂ, ਚਿੰਤਕਾਂ ਅਤੇ ਦਾਰਸ਼ਨਿਕਾਂ ਦੇ ਅਮੋਲਕ ਵਿਚਾਰ ਹਮੇਸ਼ਾਂ ਪ੍ਰਾਪਤ ਹੁੰਦੇ ਰਹੇ ਹਨ। ਇਨ੍ਹਾਂ ਕੀਮਤੀ ਮਨਕਿਆਂ ਨੂੰ ਇਕ ਲੜੀ ਵਿਚ ਪ੍ਰੋਣ ਦਾ ਯਤਨ ਕਰੀਏ ਤਾਂ ਤਸਵੀਰ ਕੁਝ ਇਸ ਪ੍ਰਕਾਰ ਬਣਦੀ ਹੈ :—

ਇਹ ਜਗਤ ਮਿਥਿਆ ਤੇ ਮਾਇਆ ਹੈ, ਸਰਾਂ ਜਾਂ ਮੁਸਾਫਰਖਾਨੇ ਦੀ ਨਿਆਈਂ ਹੈ ਜਿਸ ਵਿਚ ਹਰ ਮੁਸਾਫਰ ਦੀ ਮਿਆਦ ਅਥਵਾ ਮੁੱਦਤ ਗਿਣੀ ਮਿੱਥੀ ਹੈ ਮਨੁੱਖ ਜੀਵਨ ਰੇਤ ਦੀ ਦੀਵਾਰ ਅਤੇ ਧੂਏਂ ਦੇ ਪਹਾੜ ਵਾਂਗ ਹੈ ਜਿਸ ਦਾ ਘੜੀ ਭਰ ਦਾ ਵੀ ਭਰਵਾਸਾ ਨਹੀਂ। ਬਿਰਛ ਦੀ ਛਾਇਆ ਵਾਕੁਰ ਹੈ ਜਿਸ ਦੀ ਛਿਨ ਭੰਗਰੀ ਕਾਇਆ ਹੁਣ ਇਥੇ ਹੈ ਤਾਂ ਦੋ ਮਿੰਟਾਂ ਨੂੰ ਉਥੇ। ਅਸਮਾਨ ਵਿਚ ਤੈਰਦੀ ਬੱਦਲੀ ਜਾਂ ਸਮੁੰਦਰ ਦੀ ਸਤਹ ਉਤੇ ਅਠਖੇਲੀਆਂ ਕਰ ਰਹੀ ਲਹਿਰ ਵਾਂਗਰਾਂ ਹੈ ਜਿਸ ਦਾ ਪਲ ਪਲ ਸਥਾਨ ਅੰਤਰਣ ਹੋ ਰਿਹਾ ਹੈ। ਮਨੁਖਾ ਜੀਵਨ ਪਾਣੀ ਦੇ ਬੁਲਬੁਲੇ ਜਾਂ ਹਵਾ ਭਰੇ ਗੁਬਾਰੇ ਵਾਂਗ ਹੈ ਜੋ ਕਦੀ ਵੀ ਫਟ ਸਕਦਾ ਹੈ, ਮਿੱਟੀ ਦੇ ਉਸ ਭਾਂਡੇ ਵਾਂਗ ਹੈ ਜੋ ਠਨਕਾ ਮਾਤਰ ਲਗਣ ਨਾਲ ਟੁੱਟ ਸਕਦਾ ਹੈ, ਇਕ ਸੁਪਨੇ ਵੱਤ ਹੈ ਜੋ ਕਦੀ ਵੀ ਛੱਟ ਸਕਦਾ ਹੈ ਅਤੇ ਉਸ ਕਾਗਜ਼ੀ ਪਤੰਗ ਦੀ ਨਿਆਈਂ ਹੈ ਜੋ ਕਦੀ ਵੀ ਕਟ ਸਕਦਾ ਹੈ। ਨਦੀ ਕਿਨਾਰੇ ਰੁਖੜੇ ਨੂੰ ਕਦੋਂ ਦਰਿਆ ਦੀ ਤੇਜ਼ ਕਾਂਗ ਨੇ ਆਪਣੀ ਬੁੱਕਲ ਵਿਚ ਸਮੇਟ ਲੈਣਾ ਹੈ ਜਾਂ ਕੇਲ ਕਰੇਂਦੇ ਹੰਝ (ਬਗਲੇ) ਨੂੰ ਕਦੋਂ ਉਡਦੇ ਬਾਜ਼ਾਂ ਨੇ ਆ ਦਬੋਚਣਾ ਹੈ, ਕੋਈ ਨਹੀਂ ਜਾਣਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਕੋ ਤੁਕ ਵਿਚ ਸਾਰੀ ਗੱਲ ਦਾ ਨਿਬੇੜਾ ਕਰ ਦਿਤਾ ਹੈ :—

"ਹਮ ਆਦਮੀ ਹਾਂ ਇਕ ਦਮੀ, ਮੁਹਲਤਿ ਮੁਹਤੁ ਨਾ ਜਾਣਾ"

ਅਰਥਾਤ—ਦਮ ਹੈ ਤਾਂ ਆਦਮੀ ਦੀ ਹਸਤੀ ਕਾਇਮ ਹੈ, ਵਰਨਾ ਮੁਰਦਾ, ਮਹਿਜ਼ ਇਕ ਮਿੱਟੀ ਦੀ ਢੇਰੀ।

ਉਘੇ ਅੰਗਰੇਜ਼ੀ ਨਾਟਕਕਾਰ ਸ਼ੇਕਸਪੀਅਰ ਨੇ ਦੁਨੀਆ ਨੂੰ ਇਕ ਸਟੇਜ ਨਾਲ ਤੁਲਨਾ ਦਿਤੀ ਹੈ ਜਿਸ ਵਿਚ ਸਮਸਤ ਨਰ ਨਾਰੀ ਆਪੋ ਆਪਣੇ ਜ਼ਿਮੇਂ ਲਗੇ ਰੋਲ ਨੂੰ ਅਦਾ ਕਰਕੇ ਤੁਰਦੇ ਬਣਦੇ ਹਨ। ਇਨਸਾਨ ਨਚ ਰਹੀ ਉਸ ਪੁਤਲੀ ਵਾਂਗ ਹੈ ਜਿਸ ਦੀ ਜੀਵਨ ਲੀਲਾ ਦਾ ਰਾਜ਼ ਡੋਰੀ ਦੀ ਹਿਲਜੁਲ ਵਿਚ ਹੀ ਛੁਪਿਆ ਹੋਇਆ ਹੈ। ਸਾਜ਼ਾਂ ਦੀ ਸਰਗਮ ਸਾਜ਼ਿੰਦੇ ਵਲੋਂ ਸੁਰਾਂ ਨੂੰ ਛੇੜਨ ਉਤੇ ਹੀ ਮੁਨੱਸਰ ਹੈ। ਭਗਤ ਕਬੀਰ ਜੀ ਫ਼ੁਰਮਾਂਦੇ ਹਨ ਕਿ ਮਿੱਟੀ ਦੇ ਪੁਤਲੇ ਦਾ ਨਾਮ ਹੀ ਇਨ-ਸਾਨ ਹੈ, ਜੋ ਚਾਰ ਦਿਨਾਂ ਦਾ ਪ੍ਰਾਹੁਣਾ ਹੈ ਪ੍ਰੰਤੂ ਆਪਣੀ ਬੇਸਮਝੀ ਕਾਰਨ ਇਕ ਦੂਜੇ ਤੋਂ ਵਧ ਕੇ ਮੱਲਾਂ ਮਾਰਨ ਵਿਚ ਹੀ ਸਿਆਣਪ ਸਮਝੀ ਬੈਠਾ ਹੈ :—

"ਕਬੀਰ ਮਾਟੀ ਕੇ ਹਮ ਪੂਤਰੇ, ਮਾਨਸੁ ਰਾਖਿਓ ਨਾਉ ॥
ਚਾਰਿ ਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ ਠਾਉ ॥
(ਆਦਿ ਗ੍ਰੰਥ, ਪੰਨਾ ੧੩੬੭)

ਦੁਰਲੱਭ ਮਨੁੱਖਾ ਜਨਮ ਅਣਮੋਲ ਹੀਰੇ ਤੋਂ ਵੀ ਵੱਧ ਕੀਮਤੀ ਹੈ, ਪ੍ਰੰਤੂ ਅਗਿਆਨਤਾ ਕਾਰਨ ਜੀਵ ਇਸ ਨੂੰ ਭੰਗ ਦੇ ਭਾੜੇ ਰੋਲ ਰਿਹਾ ਹੈ, ਕੌਡੀਆਂ ਵਾਂਗ ਵਿਰਥਾ ਵਿਹਾ ਰਿਹਾ ਹੈ ਅਤੇ ਜਦੋਂ ਦਰ ਘਰ ਤੋਂ ਆਵਾਜ਼ ਵੱਜਦੀ ਹੈ ਤਾਂ ਹਾਰੇ ਹੋਏ ਜੁਆਰੀਏ ਵਾਂਗ ਦੋਵੇਂ ਹੱਥ ਝਾੜ ਤੁਰ ਪੈਂਦਾ ਹੈ। ਇਹ ਤਾਂ ਪ੍ਰਤੱਖ ਹੈ ਕਿ ਜੋ ਇਸ ਨੇ ਬੀਜਿਆ ਹੈ, ਉਹੋ ਵਢੇਗਾ। ਕੰਡੇ ਬੀਜ ਕੇ ਫੁਲਾਂ ਦੀ ਆਸ ਕਰਨੀ ਜਾਂ ਉੱਨ ਕਤਦੇ ਹੋਏ ਪੱਟ (ਰੇਸ਼ਮ) ਹੰਢਾਣ ਦੇ ਸੁਪਨੇ ਲੈਣੇ ਸ਼ੇਖ ਚਿਲੀ ਵਾਂਗ ਖਿਆਲੀ ਪਲਾਓ ਪਕਾਣ ਅਤੇ ਹਵਾ ਵਿਚ ਮਹਿਲ ਉਸਾਰਨ ਵਾਂਗ ਹੀ ਹੋਵੇਗਾ। ਇਸੇ ਲਈ ਗੁਰਬਾਣੀ ਇਨਸਾਨ ਨੂੰ ਇਕ ਸਫਲ ਵਪਾਰੀ ਵਾਂਗ ਜ਼ਿੰਦਗੀ ਰਾਸ ਨੂੰ ਜੁਗਤ ਨਾਲ ਸੰਭਾਲਣ ਅਤੇ ਲਾਹੇਵੰਦ ਧੰਦਿਆਂ ਵਿਚ ਲਗਾਣ ਦੀ ਪ੍ਰੇਰਨਾ ਦੇ ਰਹੀ ਹੈ :—

"ਵਣਜੁ ਕਰਹੁ ਵਣਜਾਰਿਹੁ, ਵਖਰੁ ਲੇਹੁ ਸਮਾਲਿ ॥
ਐਸੀ ਵਸਤੁ ਵਿਆਹੀਐ, ਜੈਸੀ ਨਿਬਹੈ ਨਾਲਿ ॥
(ਸਿਰੀ ਰਾਗੁ ਮਹਲਾ ੧)

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਨੁਸਾਰ ਸਮਾਂ ਬੜਾ ਸਮਰੱਥ ਹੈ ਜੋ ਪਲੋ ਪਲ ਖਿਸਕਦਾ ਜਾ ਰਿਹਾ ਹੈ, ਕੋਈ ਬਿਧ ਵੀ ਇਸ ਦੀ ਗਤੀ ਨੂੰ ਰੋਕ ਸਕਣ ਵਿਚ ਕਾਮਯਾਬ ਨਹੀਂ ਹੋ ਸਕੀ। ਇਹ ਠਹਿਰਨ ਦੀ ਜਾਚ ਮੂਲੋਂ ਨਹੀਂ ਜਾਣਦਾ ਅਤੇ ਗੰਗਾ ਦੇ ਵਹਿਣ ਵਾਂਗ ਇਕ ਵਾਰੀ ਲੰਘ ਗਿਆ ਵਾਪਸ ਮੁੜ ਕੇ ਨਹੀਂ ਆਂਦਾ। ਅਜੇ ਵੀ ਮੌਕਾ ਹੈ, ਸੋ ਸੰਭਲ, ਵਕਤ ਨੂੰ ਸੰਭਾਲ ਅਤੇ ਜ਼ਿੰਦਗੀ ਨੂੰ ਸਫਲ ਤੇ ਸੁਖਦਾਈ ਬਣਾ :—

"ਰਹੀ ਵਾਸਤੇ ਘੱਤ ਸਮੇਂ ਨੇ ਇਕ ਨਾ ਮੰਨੀ।
ਫੜ੍ਹ ਫੜ੍ਹ ਰਹੀ ਧਰੀਕ ਸਮੇਂ ਖਿਸਕਾਈ ਕੰਨੀ।
ਕਿਵੇਂ ਨਾ ਸੱਕੀ ਰੋਕ, ਅਟਕ ਜੋ ਪਾਈ ਭੰਨੀ।
ਤ੍ਰਿਖੇ ਆਪਣੇ ਵੇਗ, ਗਿਆ ਟੱਪ ਬੰਨੇ ਬੰਨੀ—
ਹੋ! ਅਜੇ ਸੰਭਾਲ ਇਸ ਸਮੇਂ ਨੂੰ,
ਕਰ ਸਫਲ ਉਡੰਦਾ ਜਾਂਵਦਾ।
ਇਹ ਠਹਿਰਨ ਜਾਚ ਨਾ ਜਾਣਦਾ,
ਲੰਘ ਗਿਆ ਨਾ ਮੁੜ ਕੇ ਆਂਵਦਾ।"

('ਸਮਾਂ'—ਬਿਜਲੀਆਂ ਦੇ ਹਾਰ)

ਜਦੋਂ ਇਸ ਗੱਲ ਦਾ ਇਲਮ ਹੈ ਕਿ 'ਸਾਮਾਨ ਸੌ ਬਰਸ ਕਾ, ਪਲ ਕੀ ਖਬਰ ਨਹੀਂ' ਅਤੇ 'ਨਾ ਜਾਨੇ ਕਿਸ ਗਲੀ ਮੇਂ ਜ਼ਿੰਦਗੀ ਕੀ ਸ਼ਾਮ ਹੋ ਜਾਏ' ਤਾਂ ਕਿਉਂ ਨਹੀਂ ਇਨਸਾਨ ਕੱਚ ਦੇ ਵਪਾਰ ਤਿਆਗ ਕੇ ਜੀਵਨ ਦੇ ਪਲ ਪਲ ਨੂੰ ਸੁਫਲਾ ਬਨਾਣ ਦਾ ਉਦਮ ਅਤੇ ਉਪਰਾਲਾ ਕਰਦਾ? ਜਦੋਂ ਪਤਾ ਹੈ ਕਿ ਉਥੇ ਅਮਲਾਂ ਉਤੇ ਨਿਬੇੜੇ ਹੋਣੇ ਹਨ, ਸਾਡੀ ਜ਼ਾਤ ਪਾਤ ਕਿਸੇ ਨਹੀਂ ਪੁਛਣੀ, 'ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ' (ਸ਼ੇਖ ਫਰੀਦ ਜੀ), ਤਾਂ ਕਿਉਂ ਨਹੀਂ ਜੀਵ ਨਾਮ ਦਾਨ, ਦਯਾ ਧਰਮ, ਪਰਉਪਕਾਰ, ਸੱਚ ਤੇ ਸਦਾਚਾਰ ਦਾ ਗਾਡੀ-ਰਾਹ ਅਪਣਾਂਦਾ?

ਇਤਾਲਵੀ ਦੇਸ਼ ਭਗਤ ਮੈਜ਼ਿਨੀ Giuseppe Mazzini (1805-1872) ਅਨੁਸਾਰ ਜ਼ਿੰਦਗੀ ਇਕ ਮਕਸਦ, ਇਕ ਪ੍ਰਯੋਜਨ, ਇਕ ਉਦੇਸ਼ ਹੈ। ਅਮਰੀਕੀ ਕਵੀ ਅਤੇ ਆਲੋਚਕ ਲੋਵੇਲ James Russell Lowell (1819-1891) ਦੇ ਦ੍ਰਿਸ਼ਟੀਕੋਣ ਮੁਜਬ, 'ਜੀਵਨ ਇਕ ਕੋਰਾ ਕਾਗਜ਼ ਹੈ, ਜਿਸ ਉਤੇ ਅਸੀਂ ਜੋ ਚਾਹੀਏ ਲਿਖ ਸਕਦੇ ਹਾਂ। ਕੁਝ ਲਿਖੀਏ ਜਾਂ ਨਾ, ਜ਼ਿੰਦਗੀ ਦੀ ਸ਼ਾਮ ਤਾਂ ਆਣੀ ਹੀ ਆਣੀ ਹੈ।' ਅਖ਼ਤਰ ਹੁਸ਼ਿਆਰਪੁਰੀ ਦਾ ਇਕ ਸ਼ਿਅਰ ਬੜਾ ਕੀਮਤੀ ਹੈ ਕਿ ਐ ਇਨਸਾਨ! ਤੇਰਾ ਕਰਮਾਂ ਦਾ ਚਿੱਠਾ ਅਜੇ ਬਿਲਕੁਲ ਕੋਰਾ ਹੈ। ਤੂੰ ਆਪਣੇ ਅਮਲਾਂ ਨਾਲ ਇਸ ਨੂੰ ਮੁੱਲਵਾਨ ਬਣਾ ਸਕਦਾ ਹੈਂ। ਤੂੰ ਦੁਨੀਆਂ ਦੇ ਰਸਾਂ ਕਸਾਂ ਵਿਚ ਦਿਲ ਨਾ ਲਗਾ ਅਤੇ ਇਕ ਰਸ ਆਪਣੀ ਮੰਜ਼ਿਲੇ-ਮਕਸੂਦ ਵੱਲ ਕਦਮ ਕਦਮ ਵਧਦਾ ਚਲਾ ਜਾ :—

"ਨਾਮਾ-ਏ-ਏਮਾਲ ਅਭੀ ਬੇਰੰਗ ਹੈ,
ਚਾਰ ਦਿਨ ਕੀ ਚਾਂਦਨੀ ਜਾਏ ਨਾ ਢਲ।
ਕਾਮ ਤੇਰਾ ਹੈ ਘਨੀ ਛਾਂਵ ਮੇਂ ਕਿਆ,
ਤੂ ਮੁਸਾਫਿਰ ਹੈ, ਤੁਝੇ ਚਲਨਾ ਹੈ ਚਲ।"

ਮਨੁੱਖਾ ਜਨਮ ਇਕ ਕਰਮ-ਭੂਮੀ ਹੈ। ਪ੍ਰਾਣੀ ਨੂੰ ਇਹ ਜਾਮਾ ਲਾਹਾ ਲੈਣ ਲਈ ਮਿਲਿਆ ਹੈ, ਪ੍ਰੰਤੂ ਕੁਫੱਕੜੇ ਕੰਮਾਂ ਵਿਚ ਲੱਗੇ ਰਹਿਣ ਕਾਰਨ ਸਾਰੀ ਰੈਣ ਭਾਵ ਆਯੂ ਫਜ਼ੂਲ ਹੀ ਗੁਜ਼ਰ ਜਾਂਦੀ ਹੈ। ਸ੍ਰੀ ਗੁਰੂ ਗੋਬਿੰਦ ਜੀ ਦੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਇਨਸਾਨ ਦੀ ਰਹਿਨੁਮਾਈ ਲਈ ਇਕ ਥਾਂ ਬੜਾ ਸੁੰਦਰ ਵਿਚਾਰ ਪ੍ਰਸਤੁਤ ਕਰਦੇ ਹਨ ਕਿ— 'ਪਿਛਲੀ ਉਮਰ ਗੁਨਾਹੀਂ ਬੀਤੀ, ਹਰਿ ਕੀ ਭਗਤ ਨਾ ਕੀਤੀ! ਆਗੇ ਸਮਝ ਚਲੋ ਨੰਦ ਲਾਲਾ, ਜੋ ਬੀਤੀ ਸੋ ਬੀਤੀ।' ਨਰੇਸ਼ ਕੁਮਾਰ ਸ਼ਾਦ ਅਨੁਸਾਰ ਡੁੱਲੇ ਬੇਰਾਂ ਦਾ ਕਦੀ ਕੁਝ ਨਹੀਂ ਵਿਗੜਦਾ। ਆਪਣੇ ਗੁਜ਼ਰ ਗਏ ਜੀਵਨ ਉਤੇ ਕਾਹਦਾ ਰੋਣਾ ਧੋਣਾ, ਕਿਉਂਕਿ ਜ਼ਿੰਦਗੀ ਦਾ ਰਾਜ਼ ਮਾਜ਼ੀ (ਅਤੀਤ) ਵਿਚ ਨਹੀਂ, ਬਲਕਿ ਮੁਸਤਕਬਿਲ (ਭਵਿੱਖ) ਵਿਚ ਛੁਪਿਆ ਹੁੰਦਾ ਹੈ :—

"ਅਪਨੇ ਮਾਜ਼ੀ ਕੋ ਨਾ ਰੋ ਐ ਦਿਲ ਕਿ ਹੁਸਨੇ ਜ਼ਿੰਦਗੀ,
ਤੇਰੇ ਮਾਜ਼ੀ ਮੇਂ ਨਹੀਂ ਹੈ, ਤੇਰੇ ਮੁਸਤਕਬਿਲ ਮੇਂ ਹੈ।"

ਸੋ ਆਓ! ਜ਼ਿੰਦਗੀ ਦੇ ਪਲਾਂ ਦੀ ਕੀਮਤ ਨੂੰ ਪਹਿਚਾਣੀਏ, ਕੀਮਤੀ ਲਾਲਾਂ ਨੂੰ ਮਿੱਟੀ ਵਿਚ ਨਾ ਰੋਲੀਏ ਬਲਕਿ ਜੀਵਨ ਦੇ ਵਣਜ ਵਿਉਪਾਰ ਵਿਚ ਕੁਝ ਐਸਾ ਲਾਹਾ ਖੱਟੀਏ ਕਿ ਬਹੁਤ ਪਛਤਾਣਾ ਨਾ ਪਵੇ ਅਤੇ ਆਗੈ ਬਸਨੁ ਸੁਹੇਲਾ ਹੋਵੇ। ਡਾ: ਇਕਬਾਲ ਦੇ ਕਥਨ ਅਨੁਸਾਰ ਆਚਾਰ, ਵਿਚਾਰ ਅਤੇ ਵਿਹਾਰ ਹੀ ਇਨਸਾਨ ਨੂੰ ਉਚਾ ਜਾਂ ਨੀਵਾਂ ਬਣਾਂਦੇ ਹਨ। 'ਅਮਲ ਸੇ ਜ਼ਿੰਦਗੀ ਬਨਤੀ ਹੈ, ਜੰਨਤ ਭੀ, ਜਹੰਨੁਮ ਭੀ' ਅਤੇ ਜੀਵ ਦੀ ਕਾਰਗੁਜ਼ਾਰੀ ਸੱਚੀ ਸੁੱਚੀ ਹੈ ਤਾਂ ਉਹ ਕੇਵਲ ਇਸ ਜਗਤ ਵਿਚ ਹੀ ਮਾਣ ਪ੍ਰਾਪਤ ਨਹੀਂ ਕਰਦਾ, ਬਲਕਿ ਦਰਗਹ ਵਿਚ ਵੀ ਸੁਰਖਰੂ ਹੈ। ਜ਼ਿੰਦਗੀ ਦਾ ਲੁਤਫ ਹੀ ਤਦ ਹੈ ਜੇਕਰ ਕਿਸਮਤ ਦਾ ਫੈਸਲਾ ਸੁਣਾਂਦੇ ਸਮੇਂ ਪਰਮੇਸ਼ਰ ਖੁਦ ਜੀਵ ਨੂੰ ਬੁਲਾ ਕੇ ਪੁਛੇ ਕਿ ਤੇਰੀ ਕੀ ਮਰਜ਼ੀ ਹੈ :—

"ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ,
ਖ਼ੁਦਾ ਬੰਦੇ ਸੇ ਖ਼ੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ?" ×

੨੦ ਪ੍ਰੀਤਮ ਰੋਡ ਡੇਹਰਾਦੂਨ।

# ਫਲਸਤੀਨ, ਨਕਸ਼ੇ ਤੇ

—ਸਤਨਾਮ ਚਾਨਾ

ਬਹੁਤ ਸਾਲ ਪੁਰਾਣੀ ਗੱਲ ਹੈ। ਤਕਰੀਬਨ ਤੇਰਾਂ ਚੌਦਾਂ ਸਾਲ ਪੁਰਾਣੀ। ਅਵਤਾਰ ਪਾਸ਼ ਦੇ ਕੁਝ ਟੋਟਕੇ ਜਹੇ ਛਪੇ ਸਨ ਜਿਨ੍ਹਾਂ ਵਿਚੋਂ ਇਕ ਟੋਟਕਾ ਫਲਸਤੀਨ ਦੇ ਲੋਕਾਂ ਦਾ ਦਰਦ ਵਿਅਕਤ ਕਰਦਾ ਸੀ। ਪਾਸ਼ ਨੇ ਬੜੀ ਸਾਦਗੀ ਨਾਲ ਪੁਛਿਆ ਸੀ "ਨਕਸ਼ੇ ਵਿਚ ਫਲਸਤੀਨ ਕਿਥੇ ਹੈ"।

ਹੁਣ ਜਦੋਂ ਫਲਸਤੀਨੀ ਮੁਕਤੀ ਮੋਰਚੇ ਦੇ ਆਗੂ ਯਾਸਰ ਅਰਾਫਾਤ ਨੂੰ ਸੁਣਨ ਵਾਸਤੇ ਸੰਯੁਕਤ ਰਾਸ਼ਟਰ ਦੀ ਸਾਰੀ ਦੀ ਸਾਰੀ ਮਹਾਂ ਸਭਾ ਨੂੰ ਅਮਰੀਕਾ ਤੋਂ ਜਹਾਜ਼ਾਂ ਤੇ ਚੜ੍ਹਕੇ ਜਨੇਵਾ ਆਉਣਾ ਪਿਆ ਹੈ ਤਾਂ ਮੈਨੂੰ ਪਾਸ਼ ਹੀ ਯਾਦ ਨਹੀਂ ਆਇਆ ਸਗੋਂ ਪਾਸ਼ ਦੇ ਸਵਾਲ ਦਾ ਜਵਾਬ ਵੀ ਆ ਗਿਆ ਹੈ। ਸਾਰੀ ਦੁਨੀਆਂ ਦੀ ਉਤਮ ਸੰਸਥਾ ਸੰਯੁਕਤ ਰਾਸ਼ਟਰ ਨੇ "ਮਹਾਂ ਸ਼ਕਤੀ" ਅਮਰੀਕਾ ਦੇ ਫੈਸਲੇ ਦੇ ਲੱਕ ਚ' ਲੱਤ ਮਾਰੀ ਹੈ। ਜਿਸ ਫੈਸਲੇ ਦਾ ਮਕਸਦ ਸੀ ਅਰਾਫ਼ਾਤ ਨੂੰ ਇਤਿਹਾਦੀ ਸਭਾ ਵਿਚ ਬੋਲਣ ਤੋਂ ਰੋਕਣਾ।

ਇਤਿਹਾਦੀ ਸਭਾ ਵਿਚ ਯਾਸਰ ਅਰਾਫ਼ਾਤ ਦਾ ਭਾਸ਼ਣ ਅਜੇ ਖਤਮ ਨਹੀਂ ਸੀ ਹੋਇਆ ਕਿ ਅਮਰੀਕੀ ਪ੍ਰਸਾਸ਼ਨ ਪੈਰ ਉਤੇ ਹੀ ਘੁੰਮ ਗਿਆ ਅਤੇ ਉਸਨੇ ਆਪਣੇ ਪੇਟੋਂ ਕਢੇ ਹੋਏ ਇਜ਼ਰਾਇਲ ਦੇ "ਹਿਤਾਂ" ਦੀ ਪ੍ਰਵਾਹ ਨਾ ਕਰਦਿਆਂ ਫਲਸਤੀਨੀ ਮੁਕਤੀ ਮੋਰਚੇ ਨਾਲ ਗਲਬਾਤ ਕਰਨ ਲਈ ਸੱਦਾ ਵੀ ਭੇਜ ਦਿੱਤਾ। ਇਸਰਾਈਲ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਰੀਗਨ ਪ੍ਰਸਾਸ਼ਨ ਦਾ ਇਹ ਫੈਸਲਾ ਸੁਣਕੇ ਉਨ੍ਹਾਂ ਨੂੰ ਅਫਸੋਸਨਾਕ ਭਾਰੀ ਝਟਕਾ ਲੱਗਾ ਹੈ।

ਤਾਂ ਵੀ ਇਹ ਗੱਲ ਸਪੱਸ਼ਟ ਹੋ ਗਈ ਹੈ, ਇਕ ਨਿਤਰੇ ਹੋਏ ਪਾਣੀ ਵਰਗੀ ਕਿ ਅਰਾਫਾਤ ਨੂੰ "ਅੱਤਵਾਦੀ" ਗਰਦਾਨਕੇ ਵੀਜ਼ਾ ਦੇਣ ਤੋਂ ਇਨਕਾਰ ਕਰਨ ਦੇ ਫੈਸਲੇ ਨਾਲ ਸਾਰੀ ਦੁਨੀਆਂ ਨੂੰ ਧੱਕਾ ਲੱਗਾ ਸੀ ਜਿਸ ਨੂੰ ਸਾਰੀ ਦੁਨੀਆ ਨੇ ਇਕ ਚਣੌਤੀ ਵਜੋਂ ਕਬੂਲ ਕੀਤਾ ਅਤੇ ਹੁਣ ਫਲਸਤੀਨੀ ਮੁਕਤੀ ਮੋਰਚੇ ਨਾਲ ਸਿੱਧੀ ਗਲਬਾਤ ਕਰਨ ਦੇ ਅਮਰੀਕਾ ਦੇ ਫੈਸਲੇ ਨਾਲ ਕੇਵਲ ਇਸਰਾਈਲ ਨੂੰ ਝੱਟਕਾ ਲੱਗਾ ਹੈ। ਇਸ ਗੱਲ ਦੀ ਜੇਕਰ ਅਮਰੀਕਾ ਨੂੰ ਸਮਝ ਪਈ ਹੈ ਤਾਂ ਇਸ ਕਰਕੇ ਕਿ ਰਾਜਨੀਤੀ ਵਿਚ ਇਕ ਯੁਗ ਪੁਰਸ਼ ਦੀ ਆਮਦ ਨਾਲ ਮਨੁੱਖ ਦੇ ਇਤਿਹਾਸ ਦਾ ਇਕ ਨਵਾਂ ਯੁਗ ਸ਼ੁਰੂ ਹੋ ਗਿਆ ਹੈ। ਯੁਗ ਪੁਰਸ਼ ਜਿਸ ਕੋਲ ਦੁਨੀਆ ਦੀਆਂ ਸਾਰੀਆਂ ਰਾਜਨੀਤਕ ਅੜਾਉਣੀਆਂ ਦੀ ਕੁੰਜੀ ਹੈ ਜਿਸਨੇ ਧੂਈਆਂ ਹੋਈਆਂ ਤਲਵਾਰਾਂ ਨੂੰ ਹਮੇਸ਼ਾ ਲਈ ਮਿਆਨਾਂ 'ਚ ਬੰਦ ਕਰ ਦੇਣ ਦੇ ਦੌਰ ਦਾ ਅਰੰਭ ਕਰ ਦਿੱਤਾ ਹੈ। ਇਸ ਯੁਗ ਪੁਰਸ਼ ਨੂੰ ਸਾਰੀਆਂ ਹੀ ਭਾਸ਼ਾਵਾਂ ਵਿਚ ਮਿਖਾਇਲ ਗੁਰਬਾਚੋਵ ਕਹਿੰਦੇ ਨੇ।

ਲਗਪਗ ਪਿਛਲੀ ਪੌਣੀ ਸਦੀ ਤੋਂ ਫਲਸਤੀਨ ਆਪਣੀ ਮਾਤ ਭੂਮੀ ਲਈ ਲੜਦੇ ਰਹੇ ਹਨ। ਉਹਨਾਂ ਦੇ ਘਰ ਉਤੇ ਜ਼ਬਰਦਸਤੀ ਯਹੂਦੀਆਂ ਦਾ ਕਬਜ਼ਾ ਕਰਵਾਇਆ ਗਿਆ ਸੀ। ਫਲਸਤੀਨ ਨੂੰ ਅਸਲ ਵਿਚ ਇਸਰਾਇਲ ਵਿਚ ਬਦਲ ਦਿੱਤਾ ਗਿਆ ਸੀ। ਪੌਣੀ ਸਦੀ ਕੋਸ਼ਿਸ਼ ਇਹ ਰਹੀ ਕਿ ਫਲਸਤੀਨ ਨੂੰ ਦੁਨੀਆਂ ਦੇ ਨਕਸ਼ੇ ਤੋਂ ਉੱਕਾ ਹੀ ਮਿਟਾ ਦਿਤਾ ਜਾਵੇ। (ਜਿਸ ਵਾਸਤੇ ਪਾਸ਼ ਵੀ ਕੁਰਲਾਇਆ ਸੀ) ਜੇਕਰ ਅਮਰੀਕਾ ਅਤੇ ਉਸ ਦੇ ਸਹਿਯੋਗੀ ਸਾਮਰਾਜੀਆਂ ਦੀ ਪੇਸ਼ ਜਾਂਦੀ ਜਾਂ ਉਹਨਾਂ ਦੇ ਵਸ ਵਿਚ ਹੁੰਦਾ ਤਾਂ ਉਹ "ਨਕਸ਼ੇ ਵਿਚ ਫਲਸਤੀਨ ਕਿਥੇ ਹੈ" ਦਾ ਜਵਾਬ ਇਕ ਹੀ ਦਿੰਦੇ—**ਕਿਹੜਾ ਫਲਸਤੀਨ** ? ਪ੍ਰੰਤੂ ਸਾਮਰਾਜ ਲਈ ਇੰਝ ਕਰਨਾ ਸੰਭਵ ਨਹੀਂ ਹੋ ਸਕਿਆ। ਕੇਵਲ ਮਧ ਪੂਰਬ ਵਿਚ ਹੀ ਨਹੀਂ ਸਗੋਂ ਦੁਨੀਆਂ ਦੇ ਸਾਰੇ ਹੀ ਥਾਵਾਂ ਉਤੇ ਜਿਥੇ ਵੀ ਅਮਰੀਕਾ ਨੇ ਇਤਿਹਾਸ ਦੇ ਚੱਕੇ ਨੂੰ ਜੱਫੀ ਪਾਕੇ ਜਾਮ ਕਰਨ ਦੀ ਕੋਸ਼ਿਸ਼ ਕੀਤੀ ਉਥੇ ਹੀ ਉਹ ਬਾਹਾਂ ਵਢਾ ਕੇ ਘਰ ਪਰਤਿਆ।

ਮਧ ਪੂਰਬ ਵਿਚ ਵੀ ਅਮਰੀਕਾ ਇੰਝ ਹੀ ਕਰਨਾ ਚਾਹੁੰਦਾ ਸੀ। ਉਹ ਝੂਠੇ ਜੁਆਰੀਏ ਵਾਂਗ ਰੰਦ ਮਾਰਕੇ ਫਲਸਤੀਨ ਨੂੰ ਖੁਰਦ ਬੁਰਦ ਕਰਨਾ ਚਾਹੁੰਦਾ ਸੀ। ੧੯੧੭ ਤੋਂ ਪਹਿਲਾਂ ਦੇ ਤਿਆਰ ਕੀਤੇ ਹੋਏ ਸਾਮਰਾਜ ਦੇ ਭਵਿਖ ਨਕਸ਼ੇ ਇਕ ਇਕ ਕਰਕੇ ਚਕਨਾ-ਚੂਰ ਹੋਏ ਹਨ।

ਇਹ ਗੱਲ ਪਹਿਲੀ ਵੱਡੀ ਜੰਗ ਦੇ ਸਮਾਪਤ ਹੋਣ ਦੇ ਸਮੇਂ ਦੀ ਹੈ ਜਦੋਂ ਸਾਮਰਾਜੀਆਂ ਨੇ ਫੈਸਲਾ ਲਿਆ ਕਿ ਅਰਬਾਂ ਦੇ ਇਲਾਕੇ ਜਿਸ ਵਿਚ ਫਲਸਤੀਨ ਵੀ ਸ਼ਾਮਲ ਸੀ ਟਰਕੀ ਨੂੰ ਵਾਪਸ ਨਾ ਕੀਤੇ ਜਾਣ। ਇਹ ਫੈਸਲਾ ਕਥਤ ਅਮਨ ਕਾਨਫਰੰਸ ਦੀ ਸੁਪਰੀਮ ਕੌਂਸਲ ਨੇ ਕੀਤਾ। ੧੯੧੬ ਦੇ ਸਾਈਕਸ ਪੀਕੋਟ ਸਮਝੌਤੇ ਤੇ ਅਧਾਰਤ ਅਤੇ ੧੯੧੭ ਦੇ ਐਲਾਨਨਾਮੇਂ ਅਨੁਸਾਰ ਬਰਤਾਨੀਆ ਨੂੰ ਇਸ ਗੱਲ ਦਾ ਪਾਬੰਦ ਕੀਤਾ ਗਿਆ ਕਿ ਉਹ ਯਹੂਦੀਆਂ ਦਾ ਆਪਣਾ ਵਖਰਾ ਮੁਲਕ ਪੈਦਾ ਕਰੇ ਇਸ ਕੰਮ ਲਈ ਫ਼ਲਸਤੀਨ ਨੂੰ ਚੁਣਿਆ ਗਿਆ। ਨਾ ਕੇਵਲ ਫਲਸਤੀਨ ਦਾ ਨਾਂ ਬਦਲਕੇ ਇਸਰਾਈਲ ਕਰ ਦਿਤਾ ਜਾਵੇ ਸਗੋਂ ਉਥੋਂ ਦੀ ਸਾਰੀ ਅਰਬ ਵਸੋਂ ਉਜਾੜਕੇ ਯਹੂਦੀਆਂ ਨੂੰ ਵਸਾ ਕੇ ਰਾਜ ਸਥਾਪਤ ਕਰ ਦਿਤਾ ਜਾਵੇ।

ਸਾਮਰਾਜੀਆਂ ਦੀ ਇਸ ਯੋਜਨਾ ਦੀ ਅਰਬਾਂ ਨੇ ਆਮ ਕਰਕੇ ਅਤੇ ਫਲਸਤੀਨੀਆਂ ਨੇ ਖਾਸ ਕਰਕੇ ਸਖਤ ਮੁਜ਼ਾਹਮਤ

ਕੀਤੀ। ੧੯੩੬ ਤੋਂ ਲੈਕੇ ੧੯੩੯ ਤੱਕ ਫਲਸਤੀਨੀਆਂ ਨੇ ਇਕ ਤਕੜੀ ਬਗਾਵਤ ਰਖੀ। ਉਹਨਾਂ ਨੇ ਬਰਤਾਨੀਆ ਅਤੇ ਦੂਜੇ ਸਾਮਰਾਜੀਆਂ ਤੇ ਜ਼ੋਰ ਪਾਇਆ ਕਿ ਯਹੂਦੀਆਂ ਨੂੰ ਬਾਹਰ ਤੋਂ ਲਿਆਕੇ ਫਲਸਤੀਨ ਵਿਚ ਵਸਾਉਣਾ ਬੰਦ ਕੀਤਾ ਜਾਵੇ।

ਹਾਲਾਤ ਧਮਾਕਾਖੇਜ਼ ਹੁੰਦੇ ਦੇਖ ਕੇ ਬਰਤਾਨੀਆ ਨੇ ਆਪ ਸਕਿਓਰਟੀ ਕੌਂਸਲ ਨੂੰ ਫਲਸਤੀਨ ਦਾ ਮਸਲਾ ਵਿਚਾਰਨ ਦੀ ਬੇਨਤੀ ਕੀਤੀ। ਸੁਰੱਖਿਆ ਕੌਂਸਲ ਨੇ ਪੜਤਾਲ ਕਰਨ ਲਈ ਵਿਸ਼ੇਸ਼ ਕਮਿਸ਼ਨ ਬੈਠਾਇਆ ਜਿਸ ਦੀ ਰਿਪੋਰਟ ਦੇ ਅਧਾਰ ਉਤੇ ਫਲਸਤੀਨ ਨੂੰ ਦੋ ਥਾਂ ਵੰਡ ਦੇਣ ਦੀ ਤਜਵੀਜ਼ ਕੀਤੀ। ਪ੬ ਫੀਸਦੀ ਯਹੂਦੀਆਂ ਨੂੰ ਦਿਤਾ ਜਾਵੇ ਜਿਸ ਦਾ ਨਾਂ ਇਸਰਾਈਲ ਹੈ ਅਤੇ ੪੪ ਫ਼ੀਸਦੀ ਘਰ ਦੇ ਅਸਲ ਮਾਲਕਾਂ ਨੂੰ ਜਾਣੀ ਕਿ ਫਲਸਤੀਨੀਆਂ ਨੂੰ। ਰਾਜਧਾਨੀ ਜੇਰੋਸ਼ਲਮ ਜਿਸਨੂੰ ਅਰਬ ਅੱਜ ਵੀ "ਪਵਿੱਤਰ ਸ਼ਹਿਰ" (ਹੋਲੀ ਸਿਟੀ) ਕਹਿੰਦੇ ਹਨ ਕੌਮਾਂਤਰੀ ਜ਼ੋਨ ਹੋਵੇ ਜਿਸ ਦੀ ਦੇਖ ਰੇਖ ਸੁਰੱਖਿਆ ਕੌਂਸਲ ਕਰੇ। ੨੯ ਨਵੰਬਰ ੧੯੪੭ ਨੂੰ ਇਹ ਮਤਾ ਕੀਤਾ ਗਿਆ ਜਿਸ ਉਤੇ ੩੩ ਵੋਟਾਂ ਹੱਕ ਵਿਚ ਪਈਆਂ ੧੩ ਵਿਰੁਧ ਅਤੇ ਦਸਾਂ ਨੇ ਕਿਸੇ ਪਾਸੇ ਵੋਟ ਨਾ ਪਾਈ।

੧੪ ਨਵੰਬਰ ੧੯੪੮ ਨੂੰ ਇਸਰਾਈਲ ਦਾ ਵਿਧਾਨ ਬਣਾਇਆ ਗਿਆ ਅਤੇ ਅਗਲੇ ਹੀ ਦਿਨ ਫਲਸਤੀਨ ਲਈ ਜੰਗ ਛਿੜ ਪਈ। ਦੁਖ ਦੀ ਗੱਲ ਇਹ ਹੈ ਕਿ ਦੂਜੇ ਅਰਬ ਦੇਸ਼ਾਂ ਨੇ ਲੋੜੀਂਦਾ ਇਕਮੁੱਠਤਾ ਦਾ ਪ੍ਰਗਟਾਵਾ ਨਹੀਂ ਕੀਤਾ ਸਗੋਂ ਆਪਣੇ ਆਪਣੇ ਦੇਸ਼ ਦੇ ਹਿੱਤਾਂ ਦਾ ਖਿਆਲ ਰਖਣ ਦੇ ਸਵਾਰਥ ਕਾਰਨ ਇਸਰਾਇਲ ਤੋਂ ਇਕ ਇਕ ਕਰਕੇ ਲੰਬੀ ਦੇਰ ਮਾਰ ਖਾਂਦੇ ਰਹੇ।

ਯੂਨਾਨ, ਲਿਬਨਾਨ, ਜੌਰਡਨ ਅਤੇ ਸੀਰੀਆ ਨੇ ਇਸਰਾਇਲ ਨਾਲ ਜਿਹੜਾ ਜੰਗਬੰਦੀ ਦਾ ਸਮਝੌਤਾ ਕੀਤਾ ਉਸ ਅਨੁਸਾਰ ੮੦ ਫੀਸਦੀ ਇਲਾਕਾ ਇਸਰਾਇਲ ਨੂੰ ਚਲਾ ਗਿਆ। ਓਦੋਂ ਤੱਕ ਫਲਸਤੀਨੀਆਂ ਦੀ ਆਪਣੀ ਕੋਈ ਬਾਕਾਇਦਾ ਜਥੇਬੰਦੀ ਨਹੀਂ ਸੀ।

ਕੇਵਲ ੧੯੫੭ ਵਿਚ ਯਾਸਰ ਅਰਾਫ਼ਾਤ ਨੇ ਜਿਸਨੂੰ ਅਬੂ ਅਮਰ ਵੀ ਕਹਿੰਦੇ ਸਨ, ਫਤਾਹ ਨਾ ਦੀ ਫਲਸਤੀਨੀ ਜਥੇਬੰਦੀ ਦੀ ਸਥਾਪਨਾ ਕੀਤੀ ਸੀ ਜਿਸਨੇ ਫਲਸਤੀਨ ਨੂੰ ਅਜ਼ਾਦ ਕਰਨ ਦਾ ਪ੍ਰਣ ਲਿਆ। ਇਕੱਤੀ ਸਾਲ ਪਹਿਲਾਂ।

ਜਨਵਰੀ ੧੯੬੪ ਵਿਚ ਪਹਿਲਾ ਅਰਬ ਸੰਮੇਲਨ ਹੋਇਆ ਜਿਸ ਵਿਚ ਫਲਸਤੀਨ ਮੁਕਤੀ ਮੋਰਚੇ ਦੀ ਸਥਾਪਤਾ ਕੀਤੀ ਗਈ ਅਤੇ ਮਈ ਵਿਚ ਕੌਮੀ ਚਾਰਟਰ। ਏਸੇ ਹੀ ਸਾਲ ਫਤਾਹ ਨੇ ਆਪਣਾ ਫੋਜੀ ਵਿੰਗ ਸਥਾਪਤ ਕੀਤਾ ਅਤੇ ਮੋਰਚੇ ਦਾ ਰਾਜਸੀ ਮੈਨੀਫੈਸਟੋ ਤਿਆਰ ਕੀਤਾ ਗਿਆ। ਫਲਸਤੀਨੀ ਮੁਕਤੀ ਮੋਰਚੇ ਦਾ ਪਹਿਲਾ ਪ੍ਰਧਾਨ ਅਹਿਮਦ ਸ਼ੁਕੇਰੀ ਸੀ ਜਿਹੜਾ ਲੋੜੋਂ ਵਧੇਰੇ ਸਾਉਦੀ ਅਰਬ ਦਾ ਹਮੈਤੀ ਸੀ।

ਮੋਰਚੇ ਨੇ ਸ਼ੁਕੇਰੀ ਨੂੰ ਹਟਾਕੇ ਯਾਸਰ ਅਰਾਫ਼ਾਤ ਨੂੰ ਮੋਰਚੇ ਦਾ ਪ੍ਰਧਾਨ ਬਣਾ ਲਿਆ ਉਦੋਂ ਤੋਂ ਯਾਸਰ ਅਰਾਫ਼ਾਤ ਮੁਕਤੀ ਮੋਰਚੇ ਦੀ ਅਗਵਾਈ ਕਰਦਾ ਚਲਾ ਆ ਰਿਹਾ ਹੈ।

ਮੁਕਤੀ ਮੋਰਚੇ ਨੇ ਆਪਣੇ ਪ੍ਰੋਗਰਾਮ ਨੂੰ ਸੋਧਿਆ ਅਤੇ ਐਲਾਨ ਕੀਤਾ ਕਿ ਜਿੰਨਾ ਵੀ ਫਲਸਤੀਨ ਦਾ ਖੇਤਰ ਅਜ਼ਾਦ ਹੋਵੇਗਾ ਉਸ ਨੂੰ ਸਾਰੇ ਫਲਸਤੀਨ ਨੂੰ ਅਜ਼ਾਦ ਕਰਾਉਣ ਲਈ ਅਧਾਰ ਬਣਾਇਆ ਜਾਵੇਗਾ। ਪ੍ਰੰਤੂ ਉਸਨ ਫਲਸਤੀਨ ਦੀ ਧਰਤੀ ਉਤੇ ਇਸਰਾਈਲ ਦੀ ਹੋਂਦ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿਤਾ। ੧੯੮੮ ਦੇ ਨਵੰਬਰ ਦੀ ਅਖੀਰ ਤੱਕ ਫਲਸਤੀਨੀ ਸਾਰਾ ਦੇਸ਼ ਅਜ਼ਾਦ ਕਰਾਉਣ ਲਈ ਫੋਜੀ ਰਾਜਸੀ ਅਤੇ ਰਾਜਦੂਤਕ ਲੜਾਈ ਲੜਦੇ ਗਏ।

ਫਲਸਤੀਨ ਦੀ ਜੰਗ ਲੜਦਿਆਂ ਉਨ੍ਹਾਂ ਨੇ ਸਾਰੀ ਗੁਟ ਨਿਰਲੇਪ ਲਹਿਰ ਸਮਾਜਵਾਦੀ ਭਾਈਚਾਰਾ ਅਤੇ ਸੰਸਾਰ ਦੇ ਸਾਰੇ ਹੀ ਮਿਹਨਤਕਸ਼ ਜਿੱਤ ਲਏ।

ਨਵੰਬਰ ਦੇ ਅੰਤ ਉਤੇ ਜਦੋਂ ਫਲਸਤੀਨੀ ਕੌਮੀ ਕੌਂਸਲ ਨੇ ਅਲਜੀਰੀਆ ਵਿਚ ਨਵਾਂ ਐਲਾਨਨਾਮਾ ਕੀਤਾ ਤਾਂ ਸਾਮਰਾਜ ਇੰਝ ਹੱਕਾ ਬੱਕਾ ਰਹਿ ਗਿਆ ਜਿਵੇਂ ਕੁਝ ਹੱਥੋਂ ਡਿੱਗ ਪਿਆ ਹੋਵੇ।

ਫਲਸਤੀਨੀਆਂ ਨੇ ਆਪਣਾ ਅੱਧਾ ਘਰ ਯਹੂਦੀਆਂ ਨੂੰ ਦੇਣ ਦਾ ਐਲਾਨ ਕਰ ਦਿਤਾ। ਇਸਰਾਇਲ ਨੂੰ ਇਹ ਵੀ ਮਨਜ਼ੂਰ ਨਹੀਂ।

ਜਿਸ ਇਸਰਾਇਲ ਦੇ ਹੱਕ ਵਿਚ ਬਹੁਤ ਸੰਮਤੀ ਅਥਵਾ ੩੩ ਵੋਟਾਂ ਪਈਆਂ ਸਨ ਅੱਜ ਉਸ ਦੇ ਹੱਕ ਵਿਚ ਭੁਗਤਣ ਵਾਲਾ ਸ਼ਾਇਦ ਇਕ ਵੀ ਦੇਸ ਨਹੀਂ ਰਿਹਾ ਅਤੇ ਸੰਯੁਕਤ ਰਾਸ਼ਟਰ ਦੀ ਸੁਰੱਖਿਆ ਕੌਂਸਲ ਨੇ ੧੯੬੭ ਵਿਚ ਫਲਸਤੀਨੀਆਂ ਨੂੰ ਸ਼ਰਨਾਰਥੀਆਂ ਦਾ ਦਰਜਾ ਦਿਤਾ ਸੀ ਉਸ ਸੰਯੁਕਥ ਰਾਸ਼ਟਰ ਨੂੰ ਅਰਾਫ਼ਾਤ ਦਾ ਭਾਸ਼ਣ ਸੁਣਨ ਵਾਸਤੇ 'ਨੰਗੇ ਪੈਰੀਂ' ਜਨੇਵਾ ਜਾਣਾ ਪਿਆ ਹੈ।

ਇਹ ਗੱਲ ਵੀ ਏਥੇ ਜ਼ਿਕਰਯੋਗ ਹੈ ਕਿ ਇਕ ਮਹੀਨਾ ਪਹਿਲਾਂ ਤਕ ਫਲਸਤੀਨੀ ਮੁਕਤੀ ਮੋਰਚੇ ਨੂੰ ਇਸਰਾਇਲ ਦੀ ਇਕ ਨਿਗਰ ਹੋਂਦ ਨਜ਼ਰ ਨਹੀਂ ਸੀ ਆਉਣੀ ਸ਼ੁਰੂ ਹੋਈ। ਉਹਨਾਂ ਨੂੰ ਇਹ ਅਹਿਸਾਸ ਨਹੀਂ ਸੀ ਹੋ ਰਿਹਾ ਕਿ ਇਸਰਾਇਲ ਇਕ ਹਕੀਕਤ ਬਣ ਚੁਕਾ ਹੈ ਕਿ ਇਹ ਇਕ ਸੁਪਨਾ ਨਹੀਂ ਅਤੇ ਨਾ ਹੀ ਇਕ ਵਕਤੀ ਵਰਤਾਰਾ। ਸਗੋਂ ਇਹ ਇਕ ਕੌਮ ਹੈ ਜੋ ਹੋਂਦ ਵਿਚ ਆ ਚੁਕੀ ਹੈ।

ਫਲਸਤੀਨੀ ਜੇਕਰ ਇਹ ਦੇਖਣ ਦੇ ਸਮਰਥ ਹੋਏ ਹਨ ਲਗ ਪਗ ਪੌਣੀ ਸਦੀ ਜੰਗ ਲੜਨ ਉਪਰੰਤ ਤਾਂ ਇਹ ਇਹ ਗੁਰਬਾਚੇਵੀਅਨ ਸੂਰਮੇ ਦਾ ਹੀ ਕਮਾਲ ਹੈ।

ਕਹਾਣੀ

# ਮੁਰਗ਼ੀ ਦੇ ਅੰਡੇ ਜਿਤਨਾ ਵੱਡਾ ਦਾਣਾ

ਮੂਲ : ਤਾਲਸਤਾਏ

ਪੰਜਾਬੀ ਰੂਪ : ਸੁਰਜੀਤ ਖੁਰਸ਼ੀਦੀ

ਇੱਕ ਦਿਹਾੜੇ ਕੁਝ ਬੱਚੇ ਇਕ ਪਹਾੜੀ ਖੁੱਡ ਵਿਚ ਉਤਰਕੇ ਘੁਮ ਫਿਰ ਰਹੇ ਸਨ ਕਿ ਉਹਨਾਂ ਨੂੰ ਅਨਾਜ ਦਾ ਇਕ ਦਾਣਾ ਲਭਾ। ਦਾਣੇ ਤੇ ਕਣਕ ਦੇ ਦਾਣੇ ਵਾਂਗ ਇਕ ਚੀਰ ਸੀ ਪਰ ਉਹ ਸੀ ਮੁਰਗ਼ੀ ਦੇ ਅੰਡੇ ਦੇ ਆਕਾਰ ਦਾ। ਪਾਸੋਂ ਲੰਘ ਰਹੇ ਇਕ ਭਾਈ ਨੇ ਉਸਨੂੰ ਦੇਖਿਆ ਤਾਂ ਉਸਨੇ ਉਹ ਚੀਜ਼ ਬੱਚਿਆਂ ਪਾਸੋਂ ਧੇਲੇ ਵਿਚ ਖ਼ਰੀਦ ਲਈ ਤੇ ਸ਼ਹਿਰ ਲੈਜਾ ਕਿ ਇੱਕ ਦੁਰਲਭ ਵਸਤੂ ਵਜੋਂ ਰਾਜੇ ਨੂੰ ਵੇਚ ਦਿੱਤੀ।

ਰਾਜੇ ਨੇ ਆਪਣੇ ਸਾਰੇ ਸਿਆਣੇ ਅਹਿਲਕਾਰ, ਅਮੀਰ ਵਜ਼ੀਰ ਬੁਲਾਏ ਤੇ ਸਭ ਨੂੰ ਕਿਹਾ ਕਿ ਪਤਾ ਕੀਤਾ ਜਾਵੇ ਕਿ ਇਹ ਕੀ ਚੀਜ਼ ਹੈ। ਸਿਆਣੇ ਸਿਰ ਜੋੜ ਕੇ ਬੈਠੇ ਸੋਚਦੇ ਰਹੇ, ਸੋਚਦੇ ਰਹੇ ਪਰ ਕਿਸੇ ਸਿੱਟੇ ਤੇ ਨਾ ਪੁੱਜ ਸਕੇ। ਇਕ ਦਿਨ ਕੀ ਭਾਣਾ ਵਰਤਿਆ ਕਿ ਉਹ ਵਸਤੂ ਜਦੋਂ ਖਿੜਕੇ ਦੇ ਵਾਧਰੇ ਤੇ ਪਈ ਹੋਈ ਸੀ ਤਾਂ ਇਕ ਮੁਰਗ਼ੀ ਉਡਕੇ ਉਸ ਤੱਕ ਜਾ ਪੁੱਜੀ ਅਤੇ ਉਸਨੇ ਠੁੰਗ ਮਾਰ ਕੇ ਉਸ ਵਿਚ ਛੇਕ ਪਾ ਦਿੱਤਾ ਤਦ ਸਭ ਨੂੰ ਪਤਾ ਲੱਗ ਗਿਆ ਕਿ ਇਹ ਕਣਕ ਦਾ ਦਾਣਾ ਸੀ। ਸਾਰੇ ਸਿਆਣੇ ਰਾਜੇ ਪਾਸ ਗਏ ਅਤੇ ਅਰਜ਼ ਗੁਜ਼ਾਰੀ—
"ਰਾਜਾ ਜੀ ਇਹ ਕਣਕ ਦਾ ਦਾਣਾ ਹੈ।"

ਇਹ ਸੁਣ ਕੇ ਰਾਜਾ ਬਹੁਤ ਹੈਰਾਨ ਹੋਇਆ ਅਤੇ ਉਹਨਾਂ ਨੂੰ ਹੁਕਮ ਦਿੱਤਾ ਕਿ ਪਤਾ ਕੀਤਾ ਜਾਵੇ ਕਿ ਇਹੋ ਜਿਹੀ ਕਣਕ ਕਦੋਂ ਅਤੇ ਕਿਥੇ ਪੈਦਾ ਹੁੰਦੀ ਸੀ। ਸਿਆਣੇ ਫਿਰ ਵਿਚਾਰਾਂ ਕਰਨ ਲਗੇ ਅਤੇ ਮੁੜ ਮੁੜ ਆਪੋ ਆਪਣੀਆਂ ਪੁਸਤਕਾਂ ਦੇ ਵਰਕੇ ਫਰੋਲਣ ਲਗੇ, ਪਰ ਇਸ ਬਾਰੇ ਉਹਨਾਂ ਨੂੰ ਕੋਈ ਥੋਹ ਪਤਾ ਨਾ ਲੱਗ ਸਕਿਆ, ਉਹ ਰਾਜੇ ਦੇ ਪਾਸ ਹਾਜ਼ਰ ਹੋਏ ਅਤੇ ਬੇਨਤੀ ਕੀਤੀ :--

"ਸਾਡੇ ਪਾਸ ਇਸ ਦਾ ਕੋਈ ਉਤਰ ਨਹੀਂ ਹੈ ਮਹਾਰਾਜ।" ਸਾਡੀਆਂ ਪੁਸਤਕਾਂ ਵਿਚ ਇਸ ਬਾਰੇ ਕੁਝ ਵੀ ਨਹੀਂ ਲਭਦਾ। ਮਹਾਰਾਜ ਇਸ ਬਾਰੇ ਕਿਸਾਨਾਂ ਤੋਂ ਪਤਾ ਕਰਨ, ਹੋ ਸਕਦਾ ਹੈ ਕਿ ਉਹਨਾਂ ਵਿਚੋਂ ਕਿਸੇ ਨੇ ਆਪਣੇ ਪਿਤਾ ਤੋਂ ਸੁਣਿਆ ਹੋਇਆ ਹੋਵੇ ਕਿ ਇਤਨੇ ਵੱਡੇ ਆਕਾਰ ਦਾ ਅਨਾਜ ਕਦੋਂ ਅਤੇ ਕਿਥੇ ਪੈਦਾ ਹੁੰਦਾ ਸੀ।"

ਇਸ ਤੇ ਰਾਜੇ ਨੇ ਹੁਕਮ ਦਿੱਤਾ ਕਿ ਕਿਸੇ ਬਿਰਧ ਕਿਸਾਨ ਨੂੰ ਹਾਜ਼ਰ ਕੀਤਾ ਜਾਵੇ ਅਤੇ ਉਸਦੇ ਨੌਕਰਾਂ ਚਾਕਰਾਂ ਨੇ ਇਹੋ ਜਿਹਾ ਬੰਦਾ ਲੱਭਕੇ ਰਾਜੇ ਦੇ ਹਜ਼ੂਰ ਪੇਸ਼ ਕਰ ਦਿੱਤਾ। ਉਹ ਬੁੱਢਾ ਕਮਾਨ ਵਾਂਗ ਝੁਕਿਆ ਹੋਇਆ ਸੀ। ਪੀਲਾ ਤੇ ਝੁਰੜੀਆਂ ਭਰਿਆ ਚੇਹਰਾ ਸੀ ਉਸਦਾ, ਦੰਦ ਦਾੜ੍ਹ ਕੋਈ ਨਾ, ਦੋ ਬਸਾਖੀਆਂ ਦੇ ਸਹਾਰੇ ਡਿਗੂੰ ਡਿਗੂੰ ਕਰਦਾ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਇਆ।

ਰਾਜੇ ਨੇ ਉਸਨੂੰ ਦਾਣਾ ਦਿਖਲਾਇਆ, ਪਰ ਨਜ਼ਰ ਕਮਜ਼ੋਰ ਹੋਣ ਦੇ ਕਾਰਨ ਬਜ਼ੁਰਗ ਨੂੰ ਬੜੀ ਮੁਸ਼ਕਿਲ ਨਾਲ ਉਹ ਦਿਖਲਾਈ ਦਿੱਤਾ, ਨਾ ਦਿਖਣ ਵਾਂਗ ਹੀ, ਉਸੇ ਨੇ ਉਹ ਦਾਣਾ ਲੈਕੇ ਟੋਹਿਆ। ਰਾਜੇ ਨੇ ਪੁਛਿਆ—

ਬਜ਼ੁਰਗਾ ਕੀ ਤੂੰ ਸਾਨੂੰ ਦੱਸ ਸਕਦਾ ਹੈਂ ਕਿ ਇਹੋ ਜਹੇ ਦਾਣੇ ਕਿਥੇ ਪੈਦਾ ਹੁੰਦੇ ਰਹੇ ਹਨ ? ਕੀ ਤੂੰ ਕਦੇ ਇਹੋ ਜਹੇ ਅਨਾਜ ਦੀ ਫਸਲ ਕਦੇ ਬੀਜੀ ਹੈ ਜਾਂ ਕਦੇ ਖ਼ਰੀਦੀ ਹੈ ?

ਬੁੱਢਾ ਕੰਨਾਂ ਤੋਂ ਸੁਣ ਸਕਣ ਤੋਂ ਅਸਮਰਥ ਸੀ, ਬਹੁਤ ਮੁਸ਼ਕਲਾਂ ਨਾਲ ਸਮਝਾਇਆ ਗਿਆ ਕਿ ਰਾਜਾ ਕੀ ਪੁਛਦਾ ਹੈ।

"ਨਹੀਂ ਮਹਾਰਾਜ, ਉਸਨੇ ਅੰਤ ਨੂੰ ਉੱਤਰ ਦਿੱਤਾ, ਇਸ ਵਰਗਾ ਕੁਝ ਨਾ ਹੀ ਕਦੇ ਬੀਜਿਆ ਵਢਿਆ ਹੈ ਤੇ ਨਾ ਹੀ ਖ਼ਰੀਦਿਆ ਹੈ। ਅਸੀਂ ਜਦੋਂ ਅਨਾਜ ਖ਼ਰੀਦਦੇ ਸੀ ਤਾਂ ਉਹ ਅਜ ਦੇ ਦਾਣਿਆਂ ਵਾਂਗ ਹੀ ਨਿੱਕਾ ਹੋਇਆ ਕਰਦਾ ਸੀ। ਪਰ ਤੁਸੀਂ ਮੇਰੇ ਬਾਪੂ ਨੂੰ ਪੁੱਛ ਦੇਖੋ। ਹੋ ਸਕਦਾ ਹੈ ਉਸਨੇ ਕਦੇ ਸੁਣਿਆ ਹੋਵੇ ਕਿ ਇਹੋ ਜਿਹੀ ਫਸਲ ਕਿਥੇ ਪੈਦਾ ਹੁੰਦੀ ਸੀ।"

ਇਸ ਤੇ ਰਾਜੇ ਨੇ ਬੁੱਢੇ ਦੇ ਬਾਪੂ ਨੂੰ ਸੱਦਾ ਘਲਿਆ, ਉਸਨੂੰ ਭਾਲ ਕੇ ਰਾਜੇ ਦੇ ਹਜ਼ੂਰ ਪੇਸ਼ ਕੀਤਾ ਗਿਆ। ਉਹ ਇਕੋ ਬਸਾਖੀ ਦੇ ਸਹਾਰੇ ਨਾਲ ਆਇਆ। ਰਾਜੇ ਨੇ ਉਸਨੂੰ ਦਾਣਾ ਦਿਖਲਾਇਆ ਅਤੇ ਬਜ਼ੁਰਗ, ਜੋ ਕਿ ਅਜੇ ਚੰਗੀ ਤਰ੍ਹਾਂ ਨਾਲ ਸੁਜਾਖਾ ਸੀ, ਨੇ ਦਾਣੇ ਨੂੰ ਚੰਗੀ ਤਰ੍ਹਾਂ ਘੋਖਿਆ। ਫੇਰ ਰਾਜੇ ਨੇ ਪੁਛਿਆ—

"ਬਜ਼ੁਰਗਾ, ਸਾਨੂੰ ਦੱਸ ਸਕਦਾ ਹੈਂ ਕਿ ਇਹੋ ਜਿਹਾ ਅਨਾਜ ਕਿਥੇ ਬੀਜਿਆ ਜਾਂਦਾ ਸੀ ? ਕੀ ਇਹੋ ਜਿਹਾ ਅਨਾਜ ਤੂੰ ਕਦੇ ਬੀਜਿਆ ਵਢਿਆ ਸੀ ਜਾਂ ਕਦੇ ਖ਼ਰੀਦਿਆ ਸੀ ?

ਬੁੱਢੇ ਨੂੰ ਭਾਵੇਂ ਕਾਫ਼ੀ ਉੱਚਾ ਸੁਣਦਾ ਸੀ ਪਰ ਫੇਰ ਵੀ ਉਸਨੇ ਸਾਰੀ ਗੱਲ ਭਲੀ ਭਾਂਤ ਸੁਣ ਲਈ। ਆਪਣੇ ਪੁਤ੍ਰ ਨਾਲੋਂ ਕਿਤੇ ਵਧ ਸੌਖ ਨਾਲ।

"ਨਹੀਂ ਮਹਾਰਾਜ" ਉਸਨੇ ਜਵਾਬ ਦਿੱਤਾ, "ਮੈਂ ਆਪਣੇ ਖੇਤਾਂ ਵਿਚ ਇਹੋ ਜਿਹਾ ਅਨਾਜ ਕਦੇ ਨਹੀਂ ਬੀਜਿਆ। ਜਿਥੋਂ ਤੱਕ ਖਰੀਦਣ ਦਾ ਸੰਬੰਧ ਹੈ ਮੈਂ ਕਦੇ ਕੁਝ ਖ਼ਰੀਦਿਆ ਵੀ ਨਹੀਂ ਸੀ ਕਿਉਂ ਜੋ ਅੱਜ ਦੇ ਦਿਨਾਂ ਵਾਂਗ ਓਦੋਂ ਰੁਪਿਆ ਪੈਸਾ ਨਾਂ ਦੀ ਕੋਈ ਵਸਤੂ ਨਹੀਂ ਸੀ ਹੋਇਆ ਕਰਦੀ। ਹਰ ਕੋਈ ਆਪਣੇ ਲਈ ਆਪਣਾ ਅਨਾਜ ਪੈਦਾ ਕਰਦਾ ਹੁੰਦਾ ਸੀ ਅਤੇ ਜੇਕਰ ਕਦੇ ਲੋੜ ਪੈ ਵੀ ਜਾਂਦੀ ਤਾਂ ਅਸੀਂ ਇਕ ਦੂਸਰੇ ਨੂੰ ਦੇ ਲੈ ਕੇ ਸਾਰ ਲੈਂਦੇ ਸੀ। ਮੈਨੂੰ ਨਹੀਂ ਪਤਾ ਕਿ ਇਹੋ ਜਿਹਾ ਅਨਾਜ ਕਿਥੇ ਪੈਦਾ ਹੋਇਆ ਕਰਦਾ ਸੀ!" ਸਾਡੇ ਸਮਿਆਂ ਵਿਚ ਅੱਜ ਕਲ੍ਹ ਦੇ ਦਾਣਿਆਂ ਨਾਲੋਂ ਦਾਣੇ ਜ਼ਰੂਰ ਵਡੇ ਹੋਇਆ ਕਰਦੇ ਸਨ ਜਿਨ੍ਹਾਂ ਦਾ ਆਟਾ ਵੀ ਅੱਜ ਕਲ੍ਹ ਦੇ ਦਾਣਿਆਂ ਨਾਲੋਂ ਵਧ ਹੀ ਹੋਇਆ ਕਰਦਾ ਸੀ ਪਰ ਇਹੋ ਜਿਹਾ ਅਨਾਜ ਮੈਂ ਕਦੇ ਨਹੀਂ ਸੀ ਦੇਖਿਆ। ਪਰ ਮੈਂ ਇਹ ਜ਼ਰੂਰ ਸੁਣਿਆ ਹੈ, ਆਪਣੇ ਬਾਪੂ ਪਾਸੋਂ, ਕਿ ਉਸ ਦੇ ਸਮਿਆਂ ਵਿਚ ਦਾਣੇ ਬਹੁਤ ਵਡੇ ਹੋਇਆ ਕਰਦੇ ਸਨ ਅਤੇ ਸਾਨੂੰ ਦਾਣਿਆਂ ਨਾਲੋਂ ਵੱਧ ਆਟਾ ਦੇਂਦੇ ਸਨ। ਚੰਗਾ ਹੋਵੇ ਜੇਕਰ ਮਹਾਰਾਜ ਉਸ ਪਾਸੋਂ ਹੀ ਪਤਾ ਕਰ ਲੈਣ।

ਹੁਣ ਰਾਜੇ ਨੇ ਇਸ ਬੁੱਢੇ ਦੇ ਬਾਪੂ ਲਈ ਬੰਦੇ ਘਲੇ। ਉਹ ਉਸਨੂੰ ਵੀ ਭਾਲ ਕੇ ਲੈ ਆਏ ਤੇ ਰਾਜੇ ਦੇ ਸਾਹਮਣੇ ਪੇਸ਼ ਕੀਤਾ। ਉਹ ਟਹਿਲਦਾ ਟਹਿਲਦਾ ਅੰਦਰ ਆਇਆ ਸੀ। ਕੋਈ ਬਸਾਖੀ ਆਦਿ ਨਹੀਂ ਸੀ। ਉਸ ਦੀਆਂ ਅੱਖਾਂ ਬਲੌਰ ਵਾਂਗ ਚਮਕ ਰਹੀਆਂ ਸਨ, ਸੁਣਾਈ ਠੀਕ ਦੇ ਰਿਹਾ ਸੀ ਅਤੇ ਉਚਾਰਨ ਵੀ ਟੁਣਕਾਰੇਦਾਰ ਸੀ ਸਪੱਸ਼ਟ ਤੇ ਸ਼ੁਧ। ਰਾਜੇ ਨੇ ਉਸਨੂੰ ਦਾਣਾ ਦਿਖਲਾਇਆ ਅਤੇ ਬਜ਼ੁਰਗ ਬਾਤੇ ਨੇ ਉਸ ਦਾਣੇ ਨੂੰ ਹੱਥ ਵਿਚ ਲੈ ਕੇ ਉਲਟ ਪੁਲਟਕੇ ਪਰਖਿਆ। "ਮੁਦਤਾਂ ਹੋ ਗਈਆਂ ਮੈਨੂੰ ਇਹੋ ਜਿਹਾ ਵਧੀਆ ਦਾਣਾ ਦੇਖਿਅ," ਉਸ ਨੇ ਕਿਹਾ ਅਤੇ ਉਸ ਤੋਂ ਭੋਰਾ ਕੁ ਤੋੜ ਕੇ ਚੱਖ ਕੇ ਦੇਖਿਆ।

"ਹਾਂ, ਇਹ ਉਹੋ ਹੈ," ਉਸਨੇ ਕਿਹਾ।

ਬਾਬਾ, ਸਾਨੂੰ ਦੱਸ ਕਿ ਇਹੋ ਜਿਹਾ ਅਨਾਜ ਕਦੋਂ ਅਤੇ ਕਿਥੇ ਪੈਦਾ ਹੁੰਦਾ ਹੁੰਦਾ ਸੀ? "ਰਾਜੇ ਨੇ ਪੁਛਿਆ, ਕੀ ਤੂੰ ਕਦੇ ਇਹੋ ਜਿਹਾ ਅਨਾਜ ਖ਼ਰੀਦਿਆ ਜਾਂ ਆਪਣੇ ਖੇਤਾਂ ਵਿਚ ਕਦੇ ਬੀਜਿਆ ਸੀ?"

ਬੁੱਢੇ ਨੇ ਉੱਤਰ ਦਿੱਤਾ "ਮੇਰੇ ਸਮਿਆਂ ਵਿਚ ਇਹੋ ਜਿਹਾ ਅਨਾਜ ਹਰ ਥਾਂ ਪੈਦਾ ਹੁੰਦਾ ਸੀ। ਆਪਣੇ ਜੁਆਨੀ ਦੇ ਦਿਨਾਂ 'ਚ ਮੈਂ ਇਹੋ ਜਿਹਾ ਅਨਾਜ ਪੈਦਾ ਕਰਦਾ ਰਿਹਾ ਹਾਂ ਤੇ ਦੂਸਰਿਆਂ ਨੂੰ ਵੀ ਖੁਆਂਦਾ ਰਿਹਾ ਹਾਂ। ਅਸੀਂ ਜੇਹੜੀ ਫਸਲ ਬੀਜਿਆ ਵਢਿਆ ਤੇ ਗਾਹਿਆ ਕਰਦੇ ਸੀ ਉਹ ਇਸ ਪਰਕਾਰ ਦੀ ਹੋਇਆ ਕਰਦੀ ਸੀ।

ਰਾਜੇ ਨੇ ਹੋਰ ਪੁਛਿਆ।

"ਬਾਬਾ ਸਾਨੂੰ ਦੱਸ ਕਿ ਤੂੰ ਇਹ ਕਿਤੋਂ ਮੁੱਲ ਲਿਆ ਕਰਦਾ ਸੀ ਕਿ ਆਪ ਬੀਜਿਆ ਕਰਦਾ ਸੀ?"

ਬੁੱਢਾ ਮੁਸਕਰਾ ਪਿਆ।

"ਮੇਰੇ ਵੇਲਿਆਂ ਵਿਚ," ਉਸਨੇ ਕਿਹਾ, ਰੋਟੀ ਨੂੰ ਵੇਚਣ ਜਾਂ ਖਰੀਦਣ ਦਾ ਪਾਪ ਕਰਨ ਬਾਰੇ ਕਦੇ ਕਿਸੇ ਨੇ ਸੋਚਿਆ ਵੀ ਨਹੀਂ ਸੀ, ਅਤੇ ਮੁਦਰਾ ਬਾਰੇ ਤਾਂ ਸਾਨੂੰ ਉਦੋਂ ਕੁਝ ਵੀ ਨਹੀਂ ਸੀ ਪਤਾ। ਹਰ ਕੋਈ ਆਪਣੀ ਲੋੜ ਅਨੁਸਾਰ ਅਨਾਜ ਬੀਜ ਲਿਆ ਕਰਦਾ ਸੀ।"

"ਤਾਂ ਫੇਰ ਬਜ਼ੁਰਗ ਸਾਨੂੰ ਇਹ ਦੱਸ ਕਿ ਤੇਰੇ ਖੇਤ ਕਿਥੇ ਸਨ ਅਤੇ ਇਹੋ ਜਿਹੇ ਅਨਾਜ ਦੀ ਫਸਲ ਨੂੰ ਕਿਥੇ ਬੀਜਿਆ ਕਰਦਾ ਸੀ?"

"ਰੱਬ ਦੀ ਧਰਤੀ ਹੀ ਮੇਰੇ ਖੇਤ ਸਨ। ਜਿਥੇ ਕਿਤੇ ਮੈਂ ਵਾਹੀ ਕਰ ਲੈਂਦਾ ਸੀ ਉਹੋ ਮੇਰੇ ਖੇਤ ਹੋਇਆ ਕਰਦੇ ਸਨ। ਭੋਂਇ ਮੁਫ਼ਤ ਅਤੇ ਆਮ ਸੀ। ਇਹ ਇਕ ਇਹੋ ਜਹੀ ਵਸਤੂ ਸੀ ਜਿਸ ਤੇ ਕੋਈ ਜਣਾ ਵੀ ਮੇਰ ਨਹੀਂ ਸੀ ਕਰਿਆ ਕਰਦਾ। ਕਿਰਤ ਹੀ ਇੱਕ ਇਹੋ ਜਹੀ ਵਸਤ ਸੀ ਜਿਸਨੂੰ ਕਿ ਬੰਦੇ ਮੇਰੀ ਜਾਂ ਤੇਰੀ ਕਿਹਾ ਕਰਦੇ ਸਨ।"

"ਦੋ ਸਵਾਲਾਂ ਦਾ ਜਵਾਬ ਹੋਰ ਦੇ ਸਿਆਣਿਆ," ਰਾਜੇ ਨੇ ਕਿਹਾ। "ਪਹਿਲਾ ਇਹ ਹੈ ਕਿ ਓਦੋਂ ਧਰਤੀ ਇਹੋ ਜਹੇ ਦਾਣੇ ਕਿਉਂ ਉਪਜਾਂਦੀ ਸੀ ਅਤੇ ਹੁਣ ਕਿਉਂ ਨਹੀਂ ਉਪਜਾਂਦੀ? ਅਤੇ ਦੂਸਰਾ ਇਹ ਕਿ ਤੇਰਾ ਪੋਤਰਾ ਦੋ ਫੌੜੀਆਂ ਨਾਲ ਤੇ ਫੇਰ ਪੁਤਰ ਇੱਕ ਫੌੜੀ ਨਾਲ ਕਿਉਂ ਚਲਦਾ ਹੈ ਜਦੋਂ ਕਿ ਤੂੰ ਆਪ ਕੋਈ ਵੀ ਨਹੀਂ ਵਰਤਦਾ? ਤੇਰੀਆਂ ਅੱਖਾਂ ਦੀ ਜੋਤ ਚਮਕਾਰੇ ਮਾਰਦੀ ਹੈ, ਦੰਦ ਮਜ਼ਬੂਤ ਹਨ ਅਤੇ ਆਵਾਜ਼ ਕੜਾਕੇਦਾਰ ਸਪੱਸ਼ਟ ਹੈ, ਕੰਨਾਂ ਨੂੰ ਭਾਉਂਦੀ ਹੈ। ਇਹ ਵਰਤਾਰਾ ਕਿਵੇਂ ਹੈ?"

ਅਤੇ ਬੁੱਢੇ ਨੇ ਉਤਰ ਦਿੱਤਾ।

"ਇਹ ਕੁਝ ਇਸ ਲਈ ਹੈ ਕਿ ਮਨੁੱਖ ਹੁਣ ਆਪਣੀ ਕਿਰਤ ਦੇ ਆਧਾਰ ਤੇ ਜੀਣ ਥੀਣ ਤੋਂ ਹੱਟ ਗਿਆ ਹੈ ਅਤੇ ਦੂਸਰਿਆਂ ਦੀ ਮਿਹਨਤ ਤੇ ਨਿਰਭਰ ਹੋ ਕੇ ਰਹਿ ਗਿਆ ਹੈ। ਪੁਰਾਣੇ ਸਮਿਆਂ ਵਿਚ, ਬੰਦੇ ਰੱਬ ਦਿਆਂ ਅਸੂਲਾਂ ਦੇ ਅਨੁਸਾਰ ਰਿਹਾ ਕਰਦੇ ਸਨ। ਉਹ ਉਹੋ ਕੁਝ ਆਪਣਾ ਸਮਝਦੇ ਸਨ ਜੋ ਕੁਝ ਕਿ ਉਹਨਾਂ ਦਾ ਵਾਸਤਵ ਵਿਚ ਆਪਣਾ ਹੋਇਆ ਕਰਦਾ ਦੀ ਦੂਸਰਿਆਂ ਵਲੋਂ ਕੀਤੀ ਉਪਜ ਵਲ ਨਹੀਂ ਸਨ ਲਾਲਸਾ ਰਖਿਆ ਕਰਦੇ।"

×

ਹਾਸ-ਵਿਅੰਗ

# 'ਹਿੰਗ ਲੱਗੇ ਨਾ ਫਟਕੜੀ' ਵਾਲੇ ਆਨੰਦ ਕਾਰਜ

—ਡਾ: ਗੁਰਨਾਮ ਸਿੰਘ ਤੀਰ—

ਬਾਬਾ ਆਦਮ ਤੋਂ ਲੈ ਕੇ ਸ੍ਰਿਸ਼ਟੀ ਦੇ ਵਾਧੇ ਲਈ ਇਸ ਸੰਸਾਰ ਵਿਚ ਇਸਤਰੀ-ਪੁਰਸ਼ਾਂ ਦੇ ਮੇਲ ਹੁੰਦੇ ਆਏ ਹਨ। ਕਈ ਸਦੀਆਂ ਸਮਾਜਿਕ ਸੂਝ-ਬੂਝ ਨਾ ਹੋਣ ਸਦਕਾ ਮਨੁੱਖ ਜਾਤੀ ਵੀ ਜਾਨਵਰਾਂ ਵਾਲੇ ਹਿਸਾਬ ਨਾਲ ਬੱਚੇ ਪੈਦਾ ਕਰਦੀ ਸੀ। ਪਰ ਜਦੋਂ ਇਨਸਾਨ ਨੂੰ ਇਸ ਗੱਲ ਦੀ ਸੋਝੀ ਆਈ ਕਿ ਉਸ ਦੇ ਮਰਨ ਪਿਛੋਂ ਉਸ ਦੀ ਜਾਇਦਾਦ ਦਾ ਵਾਰਿਸ ਕੌਣ ਹੋਣਾ ਚਾਹੀਦਾ ਹੈ, ਉਦੋਂ ਤੋਂ ਵਿਆਹ ਦਾ ਖਿਆਲ ਪੈਦਾ ਹੋਣਾ ਸ਼ੁਰੂ ਹੋਇਆ। ਵਿਆਹ ਨੇ ਇਨਸਾਨ ਨੂੰ ਇਸ ਗੱਲ ਦੀ ਸਹੂਲਤ ਦਿੱਤੀ ਕਿ ਉਸ ਦੀ ਜਾਇਦਾਦ ਉਸ ਦੇ ਅਕਾਲ ਚਲਾਣੇ ਪਿਛੋਂ ਉਸ ਦੇ ਆਪਣੇ ਖੂਨ ਅਥਵਾ ਬੱਚਿਆਂ ਨੂੰ ਮਿਲੇਗੀ। ਇਸੇ ਖਿਆਲ ਨਾਲ ਸਮਾਜ ਵਿਚ ਵਿਆਹ-ਸ਼ਾਦੀਆਂ ਦਾ ਰਿਵਾਜ ਪ੍ਰਚੱਲਿਤ ਹੋਇਆ ਅਤੇ ਜੋੜੇ-ਜੋੜੀਆਂ ਬਣਨੀਆਂ ਆਰੰਭ ਹੋਈਆਂ।

ਪਹਿਲਾਂ ਪਹਿਲਾਂ ਵਿਆਹਾਂ ਦੇ ਮੁਕਾਬਲੇ ਹੋਇਆ ਕਰਦੇ ਸਨ। ਲੜਕੀ ਵਾਲੇ ਸੁਅੰਬਰ ਰਚਾਇਆ ਕਰਦੇ ਸਨ ਅਤੇ ਜੋ ਸਾਰਿਆਂ ਤੋਂ ਤਕੜਾ ਵਰ ਹੁੰਦਾ, ਉਹ ਸੁਅੰਬਰ ਜਿੱਤ ਜਾਂਦਾ ਸੀ।

ਹੌਲੀ ਹੌਲੀ ਇਹ ਜਨਸਧਾਰਣ ਦੀ ਖੇਡ ਬਣ ਗਈ। ਸੁਅੰਬਰ ਦੀ ਰਸਮ ਮੁੱਕ ਗਈ ਅਤੇ ਵਿਆਹ-ਸ਼ਾਦੀਆਂ ਹੋਣ ਲੱਗ ਪਈਆਂ। ਵੱਖ ਵੱਖ ਧਰਮਾਂ ਦੇ ਵੱਖ ਵੱਖ ਢੰਗ ਨਾਲ ਵਿਆਹ ਕੀਤੇ ਜਾਂਦੇ ਸਨ। ਇਸੇ ਲਈ ਵੱਖ ਵੱਖ ਨਾਮ ਪ੍ਰਚੱਲਿਤ ਹੋ ਗਏ। ਹਿੰਦੂਆਂ ਵਿਚ ਇਸ ਨੂੰ "ਸ਼ਾਦੀ" ਕਿਹਾ ਗਿਆ, ਮੁਸਲਮਾਨਾਂ ਵਿਚ "ਨਿਕਾਹ", ਈਸਾਈਆਂ ਵਿਚ "ਮੈਰਿਜ" ਅਤੇ ਸਿੱਖਾਂ ਵਿਚ "ਆਨੰਦ ਕਾਰਜ" ਦਾ ਨਾਮ ਦਿਤਾ ਗਿਆ। ਹੋਰ ਵੀ ਧਰਮਾਂ ਨੇ ਇਸੇ ਤਰ੍ਹਾਂ ਆਪਣੇ ਨਾ ਰਖੇ ਅਤੇ ਜੋੜੀਆਂ ਬਣਦੀਆਂ ਗਈਆਂ। ਇਕ ਲਿਖਾਰੀ ਨੇ ਕਿਹਾ ਹੈ—"ਮੈਰਿਜ" ਇਕ ਸ਼ਬਦ ਨਹੀਂ ਇਹ ਪੂਰੇ ਦਾ ਪੂਰਾ ਸੈਂਨਟੈਂਸ(ਵਾਕ)ਹੈ। ਸੈਂਨਟੈਂਸ ਦਾ ਅਰਥ ਸਜ਼ਾ ਵੀ ਹੁੰਦਾ ਹੈ—ਜੀਵਨ ਭਰ ਲਈ ਮੈਰਿਜ, ਜੀਵਨ ਭਰ ਦੀ ਕੈਦ!

ਸ਼ੈਕਸਪੀਅਰ ਨੇ ਵਿਆਹ-ਸ਼ਾਦੀਆਂ ਬਾਰੇ ਰਾਏ ਦਿੰਦਿਆਂ ਲਿਖਿਆ ਹੈ—ਹੈਂਗਿੰਗ ਐਂਡ ਵਾਈਵਿੰਗ ਗੋ ਬਾਈ ਡੈਸਟਿਨੀ, ਭਾਵ ਕੀ ਸ਼ਾਦੀ ਤੇ ਫਾਂਸੀ ਦੋਵੇਂ ਕਿਸਮਤ ਦੇ ਲੇਖੇ ਹਨ। ਦੂਜੇ ਪਾਸੇ ਇਸ ਦਾ ਇਹ ਅਰਥ ਸਪੱਸ਼ਟ ਹੋ ਜਾਂਦਾ ਹੈ ਕਿ ਜੇ ਤਾਂ ਵਿਆਹ 'ਵਿਆਹ' ਹੈ ਤਦ ਇਸ ਨੂੰ "ਵਾਈਵਿੰਗ" ਸਮਝਿਆ ਜਾਵੇ ਨਹੀਂ ਤਾਂ 'ਹੈਂਗਿੰਗ'। ਜੋੜੀਆਂ ਮੇਲਣ ਵਾਲੇ ਲਾਗ ਨਾ ਮਿਲਣ ਉਤੇ ਔਖੇ ਹੋ ਕੇ ਕਹਿੰਦੇ, "ਚੜ੍ਹ ਜਾ ਬੱਚਾ ਸੂਲੀ, ਰਾਮ ਭਲੀ ਕਰੇਗਾ।"

ਅਮਰੀਕਾ ਦੇ ਵਿਆਹਾਂ ਬਾਰੇ ਮਾਰਕ ਟਵੈਨ ਨੇ ਲਿਖਿਆ ਹੈ—ਇਥੇ ਹਰ ਕੁੜੀ ਦਾ ਵਿਆਹ ਸੋਲ੍ਹਾਂ ਸਾਲ ਦੀ ਉਮਰ ਵਿਚ ਹੋ ਜਾਂਦਾ ਹੈ। ਪਰ ਜਦੋਂ ਉਹ ਸੋਲ੍ਹਵੇਂ ਸਾਲ ਵਿਚ ਪੈਰ ਧਰਦੀ ਹੈ ਤਾਂ ਉਸ ਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਅਜੇ ਇਕ ਹਜ਼ਾਰ ਸਾਲ ਮੇਰਾ ਵਿਆਹ ਨਹੀਂ ਹੋਣ ਲੱਗਾ। ਉਹਦੇ ਲਈ ਸੋਲ੍ਹਵਾਂ ਸਾਲ ਕੱਟਣਾ ਬੜਾ ਦੁਸ਼ਵਾਰ ਹੁੰਦਾ ਹੈ।"

ਕੁਝ ਮਜ਼ਹਬਾਂ ਵਿਚ ਇਕ ਤੋਂ ਵੱਧ ਵਿਆਹ ਕਰਵਾਉਣ ਦੀ ਆਗਿਆ ਦਿਤੀ ਗਈ ਹੈ। ਇਸੇ ਤਰ੍ਹਾਂ ਕਈ ਰਾਜੇ-ਮਹਾਰਾਜੇ ਕਈ ਕਈ ਸੌ ਰਾਣੀਆਂ-ਪਟਰਾਣੀਆਂ ਰਖਿਆ ਕਰਦੇ ਸਨ। ਕੁਝ ਲੋਕ ਆਰਥਿਕ ਪੱਖੋਂ ਆਪ ਲੜਕੀਆਂ ਪੇਸ਼ ਕਰਦੇ ਸਨ ਤੇ ਕਈਆਂ ਦੀਆਂ ਰਾਜੇ ਮਹਾਰਾਜੇ ਚੁਕ ਲੈ ਜਾਂਦੇ ਸਨ।

ਹੌਲੀ ਹੌਲੀ ਸਾਬਰ ਮਨੁੱਖ ਨੇ ਇਹ ਅਨੁਭਵ ਕੀਤਾ ਕਿ ਇਕ ਜ਼ਨਾਨੀ ਬੰਦੇ ਦੀ ਲੋੜ ਤੋਂ ਵੱਧ ਹੁੰਦੀ ਹੈ। ਪਾਂਡਵਾਂ ਦੀ ਕਹਾਣੀ ਦਾ ਸਬੰਧ ਲੋੜ ਨਾਲ ਨਹੀਂ ਸੀ, ਮਾਂ ਦੇ ਬਚਨਾਂ ਨਾਲ ਸੀ। ਉਹ ਆਪਣੇ ਬਚਿਆਂ ਨੂੰ ਕਿਹਾ ਕਰਦੀ ਸੀ, "ਤੁਹਾਨੂੰ ਜੋ ਚੀਜ਼ ਵੀ ਮਿਲੇ, ਪੰਜੇ ਰਲ ਕੇ ਛੱਕ ਲਿਆ ਕਰੋ।" ਜਦੋਂ ਅਰਜਨ ਹੁਰੀਂ ਦਰੋਪਤੀ ਨੂੰ ਵਿਆਹ ਕੇ ਲਿਆਏ ਤਾਂ ਘਰ ਦੇ ਤਖਤਿਆਂ ਤੋਂ ਬਾਹਰ ਹੀ ਅਰਜਨ ਨੇ ਆਪਣੀ ਮਾਂ ਨੂੰ ਆਵਾਜ਼ ਮਾਰ ਕੇ ਕਿਹਾ, "ਮਾਤਾ ਜੀ, ਦਰਵਾਜ਼ਾ ਖੋਲ੍ਹੋ। ਅਸੀਂ ਇਕ ਬਹੁਤ ਵਧੀਆ ਚੀਜ਼ ਲਿਆਏ ਹਾਂ।"

ਮਾਤਾ ਨੇ ਬਗੈਰ "ਚੀਜ਼" ਵੇਖਣ ਦੇ ਦਰਵਾਜ਼ਾ ਖੋਲ੍ਹਣ ਤੋਂ ਪਹਿਲਾਂ ਹੀ ਕਹਿ ਦਿਤਾ, "ਚੰਗਾ ਬੇਟਾ, ਜੋ ਲਿਆਏ ਹੋ, ਪੰਜੇ ਰਲ ਕੇ ਛੱਕ ਲਿਓ।" ਇਸ ਫਿਕਰੇ ਨਾਲ ਦਰੋਪਤੀ ਪੰਜਾਂ ਦੀ ਨਾਰ ਹੋ ਗਈ।

ਸਿੱਖ ਧਰਮ ਵਿਚ ਇਸਤਰੀ ਜਾਤੀ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ। ਗੁਰੂ ਨਾਨਕ ਸਾਹਿਬ ਨੇ ਇਸ ਨੂੰ ਮਨੁੱਖ ਦੇ ਬਰਾਬਰ ਹੱਕ ਬਖਸ਼ੇ ਹਨ। ਪਰ ਸਿੱਖ ਭਾਈਚਾਰੇ ਨੇ ਅਜੇ ਤਕ ਆਨੰਦ ਕਾਰਜ ਦੀ ਰਸਮ ਨੂੰ ਉਹ ਮਹਾਨਤਾ ਨਹੀਂ ਦਿੱਤੀ ਜੋ ਗੁਰੂ ਅਮਰਦਾਸ ਮਹਾਰਾਜ ਦੇਣਾ ਚਾਹੁੰਦੇ ਸਨ। ਉਨ੍ਹਾਂ ਨੇ ਆਪਣੀ ਲੜਕੀ ਬੀਬੀ ਭਾਨੀ ਦਾ ਆਨੰਦ ਕਾਰਜ ਕਰਕੇ ਇਕ ਸਾਦਾ ਤੇ ਪ੍ਰਭਾਵ-ਪੂਰਤ ਵਿਆਹ ਰਚਾ ਕੇ ਵਿਖਾਇਆ।[1] ਪਰ ਉਹ ਇਤਿਹਾਸ ਦੇ ਕਾਗਜ਼ਾਂ ਵਿਚ ਰਹਿ

1. ਸੰਪਾਦਕ ਵਰਿਆਮ ਦਾ ਇਹ ਨਿਸਚਾ ਹੈ ਕਿ ਸਿਖਾਂ ਵਿਚ ਅਨੰਦ ਕਾਰਜ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ।

ਗਿਆ, ਸਿੱਖਾਂ ਤਕ ਨਾ ਪੁੱਜਾ ।

ਦਾਜ ਦੇ ਭੁੱਖੇ ਲੋਕਾਂ ਨੇ ਨਾ ਕੇਵਲ ਇਸਤਰੀ ਜਾਤੀ ਨੂੰ ਖੱਜਲ-ਖੁਆਰ ਕੀਤਾ ਸਗੋਂ ਮਾਪਿਆਂ ਦੀ ਗਰੀਬੀ ਤੇ ਮਜਬੂਰੀ ਦਾ ਮਜ਼ਾਕ ਉਡਾਇਆ । ਅੱਜ ਹਿੰਦੁਸਤਾਨ ਵਿਚ ਅਕਸਰ ਲਾੜੇ ਵਿਕਦੇ ਹਨ । ਉਹਨਾਂ ਦੇ ਰੇਟ ਵੱਖ ਵੱਖ ਹਨ । ਆਈ. ਏ. ਐਸ. ਦਾ ਹੋਰ ਰੇਟ, ਪੀ. ਸੀ. ਐਸ. ਦਾ ਹੋਰ ਰੇਟ, ਇੰਜੀਨੀਅਰਾਂ ਦਾ ਵੱਖਰਾ ਤੇ ਇਸੇ ਤਰ੍ਹਾਂ ਡਾਕਟਰਾਂ, ਅਧਿਆਪਕਾਂ ਤੇ ਹੋਰ ਦੂਜੀਆਂ ਨੌਕਰੀਆਂ ਵਾਲਿਆਂ ਦੇ ਮਹਿੰਗੇ-ਸਸਤੇ ਭਾਅ ਬੰਨ੍ਹੇ ਗਏ ਹਨ । ਜੋ ਪੂਰਾ ਮੁੱਲ ਨਾ ਤਾਰ ਸਕੇ, ਉਹ ਆਪਣੀ ਲੜਕੀ ਨੂੰ ਸੁਚੱਜੇ ਘਰ ਵਿਚ ਨਹੀਂ ਵਿਆਹ ਸਕਦਾ ।

ਹਿੰਦੁਸਤਾਨ ਵਿਚ ਅਜੇ ਪਿਆਰ-ਮੁਹੱਬਤ ਦੀਆਂ ਸ਼ਾਦੀਆਂ ਨਹੀਂ ਹੋਣ ਲਗੀਆਂ । ਜਾਤ-ਬਰਾਦਰੀ ਨੂੰ ਭੰਨ੍ਹ ਕੇ ਸ਼ਾਦੀਆਂ ਕਰਨਾ ਹੋਰ ਵੀ ਨਾ-ਮੁਮਕਿਨ ਲਗਦਾ ਹੈ। ਕਿਧਰੇ ਕਿਧਰੇ ਟਾਂਵਾਂ ਟਾਂਵਾਂ ਜੋੜਾ ਅਜਿਹਾ ਬਣਦਾ ਹੈ ਜਿਸ ਨੂੰ ਆਦਰਸ਼ਕ ਕਿਹਾ ਜਾ ਸਕਦਾ ਹੈ । ਨਹੀਂ ਤਾਂ 'ਜੋੜੀਆਂ ਜੱਗ ਥੋੜ੍ਹੀਆਂ ਤੇ ਨਰੜ ਬਥੇਰੇ'' ਵਾਲੀ ਗੱਲ ਹੁੰਦੀ ਹੈ ਤੇ ਇਹ ਨਰੜ ਪੈਸੇ ਦੇ ਰੇਸ਼ਮੀ ਰਸਿਆਂ ਨਾਲ ਕੱਸੇ ਜਾਂਦੇ ਹਨ ।

ਕਈ ਵਾਰ ਵਿਆਹ ਕਰਾਉਣ ਵਾਲੇ ਮੁੰਡਿਆਂ ਦੇ ਦੋਸਤ-ਮਿੱਤਰ ਤੇ ਰਿਸ਼ਤੇਦਾਰ ਸਾਰਾ ਪ੍ਰੋਗਰਾਮ ਬਦਲ ਕੇ ਰੱਖ ਦਿੰਦੇ ਹਨ । ਹੋਰ ਕਿਸੇ ਦੀ ਕੀ ਗੱਲ ਕਰਨੀ, ਮੈਂ ਆਪਣੀ ਗੱਲ ਕਰਦਾ ਹਾਂ । ਜਦੋਂ ਮੇਰਾ ਆਨੰਦ ਕਾਰਜ ਹੋਣਾ ਸੀ ਤਦ ਮੈਂ ਸੁਧਾਰਵਾਦੀ ਹੋਣ ਸਦਕਾ ਲੜਕੀ ਵਾਲਿਆਂ ਦੀ ਸਹੂਲਤ ਨੂੰ ਮੁਖ ਰਖ ਕੇ ਕਿਹਾ, ''ਮੇਰੀ ਬਰਾਤ ਵਿਚ ਕੇਵਲ ਪੰਜ ਸੱਜਣ ਜਾਣੇ ਚਾਹੀਦੇ ਹਨ । ਬੇਸ਼ੱਕ ਉਥੇ ਜਾ ਕੇ ਇਕ ਰਾਤ ਠਹਿਰ ਪੈਣ ਤੇ ਅਗਲੀ ਸਵੇਰ ਆਨੰਦ ਕਾਰਜ ਹੋਣ ਪਿਛੋਂ ਵਾਪਸ ਆ ਜਾਣ'' ਲੜਕੀ ਵਾਲੇ ਕਹਿਣ ਲੱਗੇ, ''ਨਹੀਂ ਜੀ, ਪੰਜ ਤਾਂ ਮਜ਼ਾਕ ਜਿਹਾ ਹੈ । ਘਟੋ-ਘਟ ਤੀਹ-ਚਾਲ੍ਹੀ ਬਰਾਤੀ ਜ਼ਰੂਰ ਹੋਣੇ ਚਾਹੀਦੇ ਹਨ ।''

ਬੰਬਈ, ਦਿੱਲੀ ਤੇ ਕਲਕੱਤੇ ਵਰਗੇ ਵਡੇ ਸ਼ਹਿਰਾਂ ਵਿਚ ਜਿਹਨਾਂ ਸੱਜਣਾਂ ਨੂੰ ਪੂਰੇ ਬਰਾਤੀ ਨਾ ਮਿਲਦੇ ਹੋਣ, ਉਹਨਾਂ ਨੂੰ ਭਾੜੇ 'ਤੇ ਮਿਲ ਜਾਂਦੇ ਹਨ । ਅਕਸਰ ਭਾੜੇ ਦੀਆਂ ਜੰਞਾਂ ਭੰਗੜੇ ਪਾਉਂਦੀਆਂ ਅਤੇ ਗੁਲਸ਼ੱਰਰੇ ਉਡਾਉਂਦੀਆਂ ਵੇਖੀਆਂ ਜਾ ਸਕਦੀਆਂ ਹਨ । ਇਧਰ ਸਾਡੇ ਮਾਮਲੇ ਵਿਚ ਭਾੜੇ ਦੀ ਬਰਾਤ ਦੀ ਲੋੜ ਨਹੀਂ ਸੀ । ਆਪਣੇ ਦੋਸਤ-ਮਿੱਤਰ ਹੀ ਏਨੇ ਸਨ ਕਿ ਮਿਥੀਆਂ ਹੋਈਆਂ ਹੱਦਾਂ ਟੱਪਦੇ ਪਏ ਸਨ । ਪੰਜਾਂ ਤੋਂ ਵਧਦਿਆਂ ਵਧਦਿਆਂ ੧੫੦ ਬਰਾਤੀ ਹੋ ਗਏ । ਚਾਲ੍ਹੀ-ਪੰਜਾਹ ਕਾਰਾਂ ਆ ਗਈਆਂ, ਦੋ ਬੱਸਾਂ ਆ ਗਈਆਂ ਤੇ ਇਸੇ ਤਰ੍ਹਾਂ ਕਈ ਮੋਟਰ ਸਾਈਕਲ ਆ ਖਲੋਤੇ । ''ਤੀਰ ਦਾ ਵਿਆਹ ਹੈ, ਤੀਰ ਦਾ ਵਿਆਹ ਹੈ'' ਕਰਦੇ ਇਕਠੇ ਹੁੰਦੇ ਗਏ ।

ਅਸੀਂ ਕੋਕਰੀ ਕਲਾਂ ਢੁੱਕਣਾ ਸੀ । ਆਪਣੇ ਨੌਕਰ ਨੂੰ ਮੋਟਰ ਸਾਈਕਲ ਦੇ ਕੇ ਬਰਾਤ ਪੁੱਜਣ ਤੋਂ ਪਹਿਲਾਂ ਤਿੰਨ ਵਾਰ ਲੜਕੀ ਵਾਲਿਆਂ ਦੇ ਘਰ ਭੇਜਿਆ ਤਾਕਿ ਬਰਾਤ ਵਧਣ ਬਾਰੇ ਅਗਲੀ ਧਿਰ ਨੂੰ ਸੂਚਿਤ ਕੀਤਾ ਜਾ ਸਕੇ । ਨੌਕਰ ਨੂੰ ਇਹ ਸੁਨੇਹਾ ਦੇਣ ਲਈ ਵੀ ਕਿਹਾ ਗਿਆ ਕਿ ਦਾਲ-ਸਬਜ਼ੀ ਵਿਚ ਪਾਣੀ ਹੋਰ ਪਾ ਲੈਣ, ਅਜੇ ਹੋਰ ਪਤਾ ਨਹੀਂ ਬਰਾਤ ਵਿਚ ਕਿੰਨਾ ਵਾਧਾ ਹੋਣਾ ਹੈ । ਜਦੋਂ ਬਰਾਤ ਢੁੱਕੀ, ਚਾਹ-ਪਾਣੀ ਪੀਤਾ ਤਾਂ ਇਸ ਮਗਰੋਂ ਵਿਸਕੀ ਦੀਆਂ ਪੇਟੀਆਂ ਖੁਲ੍ਹਣੀਆਂ ਸ਼ੁਰੂ ਹੋ ਗਈਆਂ । ਮੇਰੇ ਵਡੇ ਤੇ ਛੋਟੇ ਵੀਰ ਨੇ ਅੰਗਰੇਜ਼ੀ ਸ਼ਰਾਬ ਦੀਆਂ ਪੇਟੀਆਂ ਲਿਆਂਦੀਆਂ ਸਨ । ਮੁਫਤ ਦੀ ਦਾਰੂ ਸਮਝ ਕੇ ਕਈ ਮੁਲਾਂ ਸ਼ਰਾਬ ਪੀ ਕੇ ਏਨੇ ਸ਼ਰਾਬੀ ਹੋ ਗਏ ਕਿ ਉਹਨਾਂ ਨੂੰ ਆਪਣੀ ਸੁੱਧ-ਬੁੱਧ ਵੀ ਨਾ ਰਹੀ । ਬਰਾਤ ਵਿਚ ਕੇਵਲ ਦੋ ਬੰਦੇ ਸੂਫੀ ਸਨ, ਇੱਕ ਸ. ਲਾਲ ਸਿੰਘ ਐਝਲਾ, ਜੋ ਉਸ ਸਮੇਂ ਹਿਸਾਰ ਦੇ ਡਿਪਟੀ ਕਮਿਸ਼ਨਰ ਵਜੋਂ ਸੇਵਾ ਕਰ ਰਹੇ ਸਨ ਅਤੇ ਦੂਜਾ ਮੈਂ ਸਾਂ । ਪਰ ਸਾਨੂੰ ਵੀ ਬਾਕੀਆਂ ਦੀ ਹਵਾੜ ਨਾਲ ਸ਼ਰਾਬ ਚੜ੍ਹਦੀ ਜਾਂਦੀ ਸੀ । ਮੈਂ ਨਾਲ-ਨਾਲ ਸੋਚ ਰਿਹਾ ਸਾਂ ਕਿ ਸਿੱਖਾਂ ਦੀ ਕੋਈ ਐਸੀ ਜੰਞ ਵੀ ਹੋਵੇਗੀ ਜਿਥੇ ਪੇਟੀਆਂ ਨਾ ਖੁੱਲ੍ਹਦੀਆਂ ਹੋਣ । ਕੁਝ ਬਰਾਤੀ ਲੋੜ ਤੋਂ ਵੱਧ ਪੀ ਜਾਣ ਸਦਕਾ ਆਪੋ- ਵਿੱਚ ਘਸੁੰਨ-ਮੁੱਕੀ ਹੋ ਗਏ । ਕੁਝ ਸਿਆਣੇ ਬੰਦਿਆਂ ਨੇ, ਜਿਨ੍ਹਾਂ ਨੇ ਘੱਟ ਪੀਤੀ ਸੀ, ਉਨ੍ਹਾਂ ਨੇ ਵਿੱਚ ਪੈ-ਪੁਆ ਕੇ ਮਾਮਲਾ ਨਿਪਟਾਇਆ । ਦੋ ਥਾਣੇਦਾਰ ਬਰਾਤੀ ਘਟੀਆ ਸ਼ਰਾਬੀਆਂ ਨੂੰ ਘੂਰ ਘੂਰ ਲੜਨੋਂ ਹਟਾ ਰਹੇ ਸਨ ।

ਪਿਆਂ ਪਿਆਂ ਮੈਨੂੰ ਹਿੰਦੂਆਂ, ਮੁਸਲਮਾਨਾਂ ਤੇ ਅੰਗਰੇਜ਼ਾਂ ਦੇ ਵਿਆਹ ਯਾਦ ਆਉਣ ਲੱਗੇ । ਮੁਸਲਮਾਨਾਂ ਵਿੱਚ ਆਮ-ਤੌਰ 'ਤੇ ਵਿਆਹਾਂ ਸਮੇਂ ਦੋਹਾਂ ਧਿਰਾਂ ਦੇ ਕਾਜ਼ੀ ਬੈਠੇ ਹੁੰਦੇ ਹਨ । ਉਹ ਲੜਕੇ ਅਤੇ ਲੜਕੀ ਬਾਰੇ ਬਿਲ-ਤਰਤੀਬ ਸੱਭ ਕੁਝ ਦੱਸ ਦਿੰਦੇ ਹਨ ਤਾ ਕਿ ਕੋਈ ਧਿਰ ਇਹ ਨਾ ਸਮਝੇ ਕਿ ਉਨ੍ਹਾਂ ਨਾਲ ਧੋਖਾ ਹੋ ਗਿਆ ਹੈ । ਨਿਕਾਹ ਸ਼ੁਰੂ ਹੁੰਦੇ ਸਾਰ ਲੜਕੇ ਵਾਲੇ ਮੌਲਵੀ ਨੇ ਕਿਹਾ, '' ਯਕ ਚਸ਼ਮੇ ਗੁੱਲ'' । ਭਾਵ ਕਿ ਲੜਕਾ ਇੱਕ ਅੱਖੋਂ ਅੰਨ੍ਹਾ ਹੈ । ਲੜਕੇ ਨੇ ਕਾਲੀਆਂ ਐਨਕਾਂ ਲਾਈਆਂ ਹੋਈਆਂ ਸਨ । ਉਧਰ ਕੁੜੀ ਨੇ ਵੀ ਕਾਲੀਆਂ ਐਨਕਾਂ ਲਗਾਈਆਂ ਸਨ । ਕੁੜੀ ਵਾਲਾ ਮੌਲਵੀ ਕਹਿਣ ਲੱਗਾ, ''ਉਧਰ ਯਕ ਚਸ਼ਮੇ ਗੁੱਲ, ਇਧਰ ਬਿਲਕੁਲ'' ਏਨੇ ਸਪੱਸ਼ਟੀਕਰਨ ਦੇਣ ਦੇ ਬਾਵਜੂਦ ਨਿਕਾਹ ਹੋ ਗਿਆ ।

ਹਿੰਦੂ ਵਿਆਹ ਸ਼ਾਦੀਆਂ ਵਿੱਚ ਪੰਡਿਤ ਜੀ ਸੰਸਕ੍ਰਿਤ

ਦੇ ਸਲੋਕ ਪੜ੍ਹਦੇ ਹਨ। ਆਮ ਲੋਕ ਏਨੇ ਵਿਦਵਾਨ ਨਹੀਂ ਹੁੰਦੇ। ਉਹ ਕੇਵਲ ਦਿਲਚਸਪੀ ਨਾਲ ਰਸਮ ਹੁੰਦੀ ਵੇਖਦੇ ਰਹਿੰਦੇ ਹਨ। ਪਰ ਬਹੁਤ ਬਰਾਤੀਆਂ ਦਾ ਵਿਆਹ ਸ਼ਾਦੀ ਨਾਲ ਕੋਈ ਸਬੰਧ ਨਹੀਂ ਹੁੰਦਾ। ਸਿਰਫ ਖਾਣ-ਪੀਣ ਨਾਲ ਹੁੰਦਾ ਹੈ। ਉਹ ਇਹ ਪੁੱਛਦੇ ਰਹਿੰਦੇ ਹਨ ਕਿ "ਡਿਨਰ" ਕਦੋਂ ਹੈ ਅਤੇ ਕੱਲ੍ਹ ਨੂੰ "ਬਰੇਕਫਾਸਟ ਕਿਸ ਵੇਲੇ ਮਿਲੇਗਾ ?

ਈਸਾਈਆਂ ਦੇ ਵਿਆਹ ਵੀ ਕਾਫੀ ਸਾਦੇ ਹੁੰਦੇ ਹਨ। ਸੱਭ ਤੋਂ ਭੈੜੇ ਵਿਆਹ ਉਨ੍ਹਾਂ ਲੋਕਾਂ ਦੇ ਹੁੰਦੇ ਹਨ, ਜਿਨ੍ਹਾਂ ਨੇ ਦਾਜ ਲੈਣ ਬਾਰੇ ਐਗਰੀਮੈਂਟ ਕੀਤੇ ਹੁੰਦੇ ਹਨ। ਕਈ ਥਾਈਂ ਤਾਂ ਮੁੰਡੇ ਵਾਲੇ ਫੇਰੇ ਹੋਣ ਤੋਂ ਪਹਿਲਾ ਹੀ ਵ੍ਰਿ ਜਾਂਦੇ ਹਨ ਤੇ ਇੱਕ ਇੱਕ ਚੀਜ਼ ਇਸਤਰ੍ਹਾਂ ਗਿਣਵਾ ਕੇ ਲੈਂਦੇ ਹਨ ਜਿਵੇਂ ਕਿਸੇ ਪਠਾਣ ਮਨੀਲੈਂਡਰ ਨੇ ਕਰਜ਼ੇ ਦੀ ਰਕਮ ਵਸੂਲ ਕਰਨੀ ਹੋਵੇ। ਕਈ ਥਾਈਂ ਮੁੰਡੇ ਨੂੰ ਮਿਥੇ ਸਮੇਂ ਛੁੱਟੀ ਨਾ ਮਿਲਣ ਸਦਕਾ, ਉਸ ਦੀ ਪਗੜੀ ਜਾਂ ਧੋਤੀ ਨਾਲ ਵਿਆਹ ਕਰਵਾਇਆ ਜਾਂਦਾ ਹੈ ਤੇ ਕਈਆਂ ਦਾ ਟੈਲੀਫੋਨ 'ਤੇ ਹੀ ਮੇਲ ਕਰਵਾਇਆ ਜਾਂਦਾ ਹੈ। ਗੱਲ ਕੀ, ਧੂ-ਖਿੱਚ ਕੇ ਜੋੜੀ ਮਿਲਾਈ ਜਾਂਦੀ ਹੈ।

ਕੁਝ ਮੁੰਡੇ ਕੁੜੀਆਂ, ਜੋ ਆਪਣੀ ਮਨ-ਮਰਜ਼ੀ ਦੇ ਵਿਆਹ ਕਰਵਾਉਣਾ ਚਾਹੁੰਦੇ ਹੋਣ, ਉਹ ਸਿਵਲ ਮੈਰਿਜ ਐਕਟ ਦਾ ਸਾਹਾਰਾ ਲੈਂਦੇ ਹਨ। ਉਨ੍ਹਾਂ ਦਾ ਵਿਆਹ ਇਸਤਰ੍ਹਾਂ ਹੁੰਦਾ ਹੈ ਜਿਵੇਂ ਕਿਸੇ ਪਲਾਟ ਦੀ ਰਜਿਸਟਰੀ ਕਰਵਾਈ ਜਾਂਦੀ ਹੈ। ਨਾ ਕੋਈ ਢੋਲ-ਢਮੱਕਾ, ਨਾ ਗਿੱਧਾ ਨਾ ਭੰਗੜਾ, ਨਾ ਸਿੱਖਿਆ, ਨਾ ਸਿਹਰਾ, ਕੋਈ ਵੀ ਰੌਣਕ ਨਹੀਂ ਹੁੰਦੀ। ਬੱਸ ਦੋ ਗਵਾਹ ਲਿਆਏ ਜਾਂਦੇ ਹਨ, ਜੋ ਇਹ ਸਹੀ ਪਾ ਦਿੰਦੇ ਹਨ ਕਿ ਅਸੀਂ ਮੁੰਡੇ ਕੁੜੀ ਨੂੰ ਜਾਣਦੇ ਹਾਂ ਅਤੇ ਉਹ ਆਪਣੀ ਮਨ ਮਰਜ਼ੀ ਨਾਲ ਜੋੜੀ ਬਣਾ ਰਹੇ ਹਨ। ਅਜਿਹੇ ਵਿਆਹ ਫਿੱਕੇ ਫਿੱਕੇ ਲਗਦੇ ਹਨ।

ਸੱਭ ਤੋਂ ਵਧੀਆ ਵਿਆਹ ਉਹ ਜਾਪਦਾ ਹੈ, ਜਿਥੇ ਪਿੰਡਾਂ ਵਿੱਚ ਜ਼ਨਾਨੀਆਂ "ਜਾਗੋ" ਲਿਆਉਂਦੀਆਂ ਹਨ। "ਜਾਗੋ ਆਈ ਆ" ਗਾ ਕੇ ਸਾਰੇ ਪਿੰਡ ਦਾ ਗੇੜਾ ਦਿੰਦੀਆਂ ਹਨ। ਗਲੀਆਂ ਵਿੱਚ ਸੁੱਤੇ ਪਏ ਲੋਕਾਂ ਦੇ ਮੰਜੇ ਮੂਧੇ ਮਾਰ ਦਿੰਦੀਆਂ ਹਨ। ਖਿੱਲੀ ਪਾਉਂਦੀਆਂ ਹਨ ਅਤੇ ਵਿਆਹ ਵਿੱਚ ਦਿਲ ਖਿੱਚਵੇਂ ਗੀਤ ਗਾ ਕੇ ਵਿਆਹ ਨੂੰ ਚਾਰ ਚੰਨ ਲਾ ਦਿੰਦੀਆਂ ਹਨ।

ਮੈਂ ਬੜੇ ਸਾਲਾਂ ਤੋਂ ਸੁਣ ਰਿਹਾ ਸਾਂ ਕਿ ਨਾਮਧਾਰੀਆਂ ਨੇ ਵਿਆਹ ਦੇ ਮਾਮਲੇ ਵਿੱਚ ਇਨਕਲਾਬੀ ਸੁਧਾਰ ਲਿਆਂਦਾ ਹੈ। "ਨਾ ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਆਵੇ" ਵਾਲੀ ਗੱਲ ਕਰ ਦਿੱਤੀ ਹੈ। ਜਿਨ੍ਹਾਂ ਲੋਕਾਂ ਨੇ ਆਨੰਦ ਕਾਰਜ ਕਰਵਾਉਣੇ ਹੁੰਦੇ ਰਨ ਹਨ, ਉਹ ਆਪੋ ਵਿੱਚ ਗੱਲਬਾਤ ਪੱਕੀ ਕਰਕੇ ਮੇਲੇ ਦੇ ਦਿਨੀਂ ਭੈਣੀ ਸਾਹਿਬ ਪੁੱਜ ਜਾਂਦੇ ਹਨ। ਉਥੇ ਸਾਰੇ ਜੋੜੇ ਬਿਠਾ ਲਏ ਜਾਂਦੇ ਹਨ। ਨਾਮਧਾਰੀ ਦਰਬਾਰ ਦੇ ਸਤਿਗੁਰੂ ਉਨ੍ਹਾਂ ਨੂੰ ਸੰਬੋਧਨ ਕਰਦੇ ਹਨ ਅਤੇ ਗ੍ਰਹਿਸਥ ਧਰਮ ਬਾਰੇ ਸੇਧ ਦਿੰਦੇ ਹਨ। ਲੜਕਾ-ਲੜਕੀ ਕੇਵਲ ੧-੧ ਰੁਪਿਆ ਮੱਥਾ ਟੇਕਦੇ ਹਨ। ਸਾਧਾਰਣ ਸਫੈਦ ਬਸਤਰਾਂ ਵਿੱਚ ਉਹ ਆਨੰਦ ਕਾਰਜ ਕਰਵਾਉਂਦੇ ਹਨ ਅਤੇ ਫਿਰ ਜੋੜੀਆਂ ਆਪੋ ਆਪਣੇ ਘਰਾਂ ਨੂੰ ਚਲੀਆਂ ਜਾਂਦੀਆਂ ਹਨ। ਨਾ ਕਿਸੇ ਲੜਕੀ ਦੇ ਗਲ ਵਿੱਚ ਗਹਿਣੇ, ਨਾ ਕੰਨਾਂ ਵਿੱਚ ਕਾਂਟੇ, ਨਾ ਬੁਲ੍ਹਾਂ 'ਤੇ ਲਿਪਸਟਿਕ, ਨਾ ਗੱਲ੍ਹਾਂ 'ਤੇ ਪਾਊਡਰਬਾਜ਼ੀ। ਸਵੇਰ ਦੇ ਇਸ਼ਨਾਨ ਮਗਰੋਂ ਬਸਤਰ ਪਹਿਨ ਕੇ ਆਪਣੀ "ਕਿਊ" ਵਿੱਚ ਆ ਬੈਠਦੇ ਹਨ ਅਤੇ ਮਗਰੋਂ ਪਵਿੱਤਰ ਅਗਨੀ ਦੁਆਲੇ ਚੱਕਰ ਲਾ ਕੇ ਮਹਾਰਾਜ ਨੂੰ ਮੱਥਾ ਟੇਕਦੇ ਹਨ।

ਇਸ ਵਾਰ ਸ. ਹਰਵਿੰਦਰ ਸਿੰਘ ਹੰਸਪਾਲ, ਮੈਂਬਰ ਪਾਰਲੀਮੈਂਟ ਨੇ ਮੈਨੂੰ ਸਦਾ-ਪੱਤਰ ਦਿਤਾ ਕਿ ਮੈਂ ਨਾਮਧਾਰੀ ਜੋੜਿਆਂ ਦੇ ਆਨੰਦ ਕਾਰਜ ਵੇਖਾਂ। ਮੈਂ ਬੜੀ ਖੁਸ਼ੀ ਖੁਸ਼ੀ ਭੈਣੀ ਸਾਹਿਬ ਪੁਜਾ। ਉਸ ਦਿਨ ੩੫ ਆਨੰਦ ਕਾਰਜ ਹੋਏ। ਇਹ ਵੀ ਦਸਿਆ ਗਿਆ ਕਿ ਆਨੰਦ ਕਾਰਜਾਂ ਦਾ ਅਗਲਾ ਪ੍ਰੋਗਰਾਮ ਦਸੰਬਰ ਵਿਚ ਦਿੱਲੀ ਵਿਖੇ ਹੋਏਗਾ। ਫਿਰ ਇਸੇ ਤਰ੍ਹਾਂ ਬਾਹਰਲੇ ਦੇਸਾਂ ਵਿਚ ਜਿਥੇ ਵੀ ਨਾਮਧਾਰੀ ਸਤਿਗੁਰੂ ਜਾਂਦੇ ਹਨ, "ਮਾਸ ਮੈਰਿਜਿਜ਼" ਦਾ ਪ੍ਰੋਗਰਾਮ ਰਖਿਆ ਜਾਂਦਾ ਹੈ। ਅਮੀਰੀ ਗਰੀਬੀ ਦੇ ਸਾਰੇ ਭੇਤ ਮਿੱਟ ਜਾਂਦੇ ਹਨ।

ਨਾਮਧਾਰੀ ਆਨੰਦ ਕਾਰਜ ਵੇਖ ਕੇ ਮੈਨੂੰ ਮੁੜ ਮੁੜ ਆਪਣਾ ਵਿਆਹ ਯਾਦ ਆ ਰਿਹਾ ਸੀ ਅਤੇ ਮੈਂ ਸੋਚ ਰਿਹਾ ਸਾਂ ਕਿ ਉਦੋਂ ਵੀ ਇਥੇ ਇਸੇ ਤਰ੍ਹਾਂ ਆਨੰਦ ਕਾਰਜ ਹੁੰਦੇ ਹੋਣਗੇ ਪਰ ਜੇ ਅਸੀਂ ਚਾਹੁੰਦੇ ਤਾਂ ਸਾਨੂੰ ਸਾਡੇ ਘਰਦਿਆਂ ਨੇ ਇਥੋਂ ਤਕ ਪੁਜਣ ਨਹੀਂ ਸੀ ਦੇਣਾ ਕਿਉਂਕਿ ਦੋਵੇਂ ਘਰ ਆਨੰਦ ਕਾਰਜ ਨਾਲ ਜੁੜੀਆਂ ਰਸਮਾਂ ਦੀ ਕੁਝ ਲੋੜ ਤੋਂ ਵੱਧ ਮਹੱਤਤਾ ਬਣਾਈ ਬੈਠੇ ਸਨ।

ਜਿਉਂ ਜਿਉਂ ਆਦਮੀ ਵੱਡਾ ਹੁੰਦਾ ਹੈ, ਤਿਉਂ ਤਿਉਂ ਉਸ ਨੂੰ ਅਨੁਭਵ ਹੁੰਦਾ ਹੈ ਕਿ ਆਨੰਦ ਕਾਰਜ ਮਨੁੱਖੀ ਜ਼ਿੰਦਗੀ ਲਈ ਕਿੰਨਾ ਲੋੜੀਂਦਾ ਹੈ। ਬੰਦੇ ਦੀ ਜ਼ਿੰਦਗੀ ਵਿਚ ਅਜਿਹੀ ਸਟੇਜ ਆ ਜਾਂਦੀ ਹੈ ਜਦੋਂ ਉਹ ਮਾਂ-ਬਾਪ, ਭੈਣਾਂ-ਭਰਾਵਾਂ ਅਤੇ ਬਾਲ-ਬਚਿਆਂ ਤੋਂ ਵੀ ਵਖਰਾ ਹੋ ਕੇ ਆਪਣੀ ਪਤਨੀ ਦੇ ਸਹਾਰੇ ਦਿਨ ਕੱਟਦਾ ਹੈ। ਚੰਗੀ ਪਤਨੀ ਬੁਢਾਪੇ ਦਾ ਸਭ ਤੋਂ ਵੱਡਾ ਸਹਾਰਾ ਹੁੰਦੀ ਹੈ ਤੇ ਜੇ ਉਹ ਮਾੜੀ ਹੋਵੇ ਤਾਂ ਕਿਸੇ ਹੋਰ ਦੋਜ਼ਖ ਵਿਚ ਜਾਣ ਦੀ ਲੋੜ ਨਹੀਂ ਰਹਿੰਦੀ, ਘਰੇ ਹੀ ਸਰ ਜਾਂਦਾ ਹੈ।

ਬੜੇ ਸਾਲਾਂ ਦੀ ਗੱਲ ਹੈ, ਮੈਂ ਅਤੇ ਮੇਰੀ ਪਤਨੀ

ਅੰਮ੍ਰਿਤਸਰ ਤੋਂ ਲੁਧਿਆਣੇ ਨੂੰ ਆ ਰਹੇ ਸਾਂ। ਮੈਂ ਚੁਪ-ਚਾਪ ਗੱਡੀ ਵਿਚ ਬੈਠਾ ਅਖਬਾਰ ਪੜ੍ਹ ਰਿਹਾ ਸਾਂ। ਸਾਡੇ ਸਾਹਮਣੇ ਇਕ ਸਹਿਰੀ ਨਾਮਧਾਰੀ ਜੋੜਾ ਬੈਠਾ ਸੀ। ਦੋਵੇਂ ਹੀ ਸੱਤਰਾਂ ਸਾਲਾਂ ਤੋਂ ਉਪਰ ਸਨ। ਬਜ਼ੁਰਗ ਪਤੀ ਆਪਣੀ ਪਤਨੀ ਨੂੰ ਪੁਛ ਰਿਹਾ ਸੀ, "ਸਰਦਾਰਨੀ ਸਾਹਿਬਾ, ਫਲ ਖਾਓਗੇ? ਡਰਾਈ ਫਰੂਟ ਲਿਆਵਾਂ? ਪਾਪੜ ਲਿਆਵਾਂ? ਉਹ ਦੇਖੋ ਕਿੱਡੇ ਸੋਹਣੇ ਫੁੱਲ ਵਿਕ ਰਹੇ ਹਨ, ਫੁੱਲ ਲਿਆਵਾਂ? ਗੱਡੀ ਚਲਣ ਵਾਲੀ ਹੈ। ਜੋ ਮੰਗਵਾਉਣਾ ਚਾਹੋ, ਜਲਦੀ ਨਾਲ ਲਿਆ ਦੇਵਾਂ। ਕੁਝ ਨਾ ਕੁਝ ਜ਼ਰੂਰ ਲਵੋ..."

ਮੇਰੀ ਪਤਨੀ ਬੜੇ ਗਹੁ ਨਾਲ ਉਸ ਜੋੜੇ ਨੂੰ ਵੇਖ ਰਹੀ ਸੀ। ਮੇਰੇ ਹਥੋਂ ਅਖਬਾਰ ਖੋਹ ਕੇ ਕਹਿਣ ਲੱਗੀ, "ਤੁਸੀਂ ਵੀ ਬੜੇ ਅਜੀਬ ਬੰਦੇ ਹੋ। ਲੈ ਲਿਆ ਅਖਬਾਰ ਤੇ ਵੱਟ ਲਿਆ ਪਾਸਾ। ਇਹ ਚੰਦਰਾ ਫਿਰ ਨਹੀਂ ਪੜ੍ਹਿਆ ਜਾਂਦਾ? ਅੰਬਰਸਰ ਆਏ ਹਾਂ। ਕੁਝ ਲੈਣਾ ਨਹੀਂ? ਉਹ ਵੇਖੋ ਕਿੰਨਾ ਸੋਹਣਾ ਜੋੜਾ ਬੈਠਾ ਹੈ। ਪਤੀ ਦੇਵ ਰਾਅ-ਤੋਤੇ ਵਾਂਗ ਬੋਲ ਰਿਹਾ ਹੈ।"

ਮੈਂ ਉਸ ਪਤੀ ਦੇਵ ਵੱਲ ਤੱਕਿਆ ਤੇ ਕਿਹਾ, "ਐਵੇਂ ਬੁੜ੍ਹਾ-ਬੁੜ੍ਹੀ ਚੋਂਚਲੇ ਕਰ ਰਹੇ ਹਨ।"

ਮੇਰੀ ਪਤਨੀ ਕਹਿਣ ਲੱਗੀ, "ਉਹ ਕਿਥੇ ਬੁੜੇ ਹਨ? ਬੁੜ੍ਹੇ ਤਾਂ ਤੁਸੀਂ ਹੋ ਜਿਹੜੇ ਕੱਖ ਮੂੰਹੋਂ ਨਹੀਂ ਬੋਲਦੇ। ਕਦੇ ਅਖਬਾਰ ਚੁੱਕ ਲਿਆ, ਕਦੇ ਰਸਾਲਾ। ਮੈਂ ਤੁਹਾਡੀ ਪਤਨੀ ਨਾ ਹੋਈ, ਸਮਾਨ ਦੀ ਗੱਠੜੀ ਹੋਈ।"

ਮੈਂ ਅਖਬਾਰ ਰੱਖ ਦਿੱਤਾ ਤੇ ਆਪਣੀ ਪਤਨੀ ਨੂੰ ਖੁਸ਼ ਕਰਨ ਲਈ ਕਿਹਾ, "ਦੱਸੋ ਤੁਸੀਂ ਕੀ ਖਾਣਾ ਹੈ? ਮੈਂ ਉਹੋ ਲਿਆ ਦੇਵਾਂ। ਉਹ ਵੇਖ ਸਾਹਮਣੇ ਭਾਈ ਮਠਿਆਈ ਵੇਚ ਰਿਹਾ ਹੈ, ਆਈਸ ਕਰੀਮ ਵਾਲਾ ਖੜ੍ਹਾ ਹੈ, ਇਕ ਠੰਢੇ ਮਿੱਠੇ ਵੇਚ ਰਿਹਾ ਹੈ। ਮੈਨੂੰ ਦੱਸੋ ਕੀ ਖਾਣਾ-ਪੀਣਾ ਚਾਹੁੰਦੇ ਹੋ? ਮੈਂ ਲੈ ਆਵਾਂ। ਮੈਨੂੰ ਅਜੇ ਏਡਾ ਨਿਘਰਿਆ ਪਤੀ ਨਾ ਸਮਝੋ। ਮੈਂ ਤੁਹਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰ ਸਕਦਾ ਹਾਂ।"

ਮੇਰੀ ਪਤਨੀ ਹੱਸ ਪਈ ਕਹਿਣ ਲੱਗੀ, "ਸਦਕੇ ਜਾਈਏ ਤੁਹਾਡੀਆਂ ਪੇਸ਼ਕਸ਼ਾਂ ਦੇ। ਸਾਨੂੰ ਕੁਝ ਨਹੀਂ ਚਾਹੀਦਾ। ਥੋੜ੍ਹਾ ਸਿੱਧੇ ਮੂੰਹ ਬੋਲਿਆ ਕਰੋ।"

ਮੈਂ ਸੋਚਣ ਲੱਗਾ, ਕਿ ਵਿਆਹੇ ਹੋਏ ਲੋਕ ਪਤਨੀ ਦੀਆਂ ਮੰਗਾਂ ਪੂਰੀਆਂ ਕਰ ਸਕਣ ਜਾਂ ਨਾ ਪਰ ਉਨ੍ਹਾਂ ਨੂੰ ਸਿੱਧੇ ਮੂੰਹ ਬੋਲਣ ਦੀ ਜਾਂਚ ਹੋਣੀ ਚਾਹੀਦੀ ਹੈ।

ਕੁਝ ਪਤੀ ਸਿੱਧੇ ਮੂੰਹ ਬੋਲਦੇ ਬੋਲਦੇ ਤੀਰ ਵਾਂਗ ਸਿੱਧੇ ਹੋ ਜਾਂਦੇ ਹਨ। ਉਨ੍ਹਾਂ ਨੂੰ ਜ਼ਨ-ਮੁਰੀਦ ਹੋਣ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਪਤਨੀ ਜੋ ਕੁਝ ਮੂੰਹੋਂ ਕੱਢੇ, ਉਨ੍ਹਾਂ ਲਈ ਖੁਦਾਈ ਹੁਕਮ ਬਣ ਜਾਂਦਾ ਹੈ। ਖੁਦ ਤਾਂ ਉਨ੍ਹਾਂ ਨੇ ਪਤਨੀ ਦੇ ਸਾਹਮਣੇ ਕੀ ਕੁਸਕਣਾ ਹੁੰਦਾ ਹੈ ਕਿਸੇ ਹੋਰ ਨੂੰ ਵੀ ਇਸ ਅੱਧੋਗਤੀ ਦਾ ਜ਼ਿਕਰ ਨਹੀਂ ਕਰਨ ਦਿੰਦੇ।

ਮੇਰਾ ਇਕ ਪਾਕਿਸਤਾਨੀ ਦੋਸਤ ਬੜੇ ਸਾਲ ਜ਼ਿੱਦ ਕਰਦਾ ਰਿਹਾ ਕਿ ਮੈਂ ਜ਼ਨ-ਮੁਰੀਦ ਨਹੀਂ ਬਣਨਾ, ਪਰ ਪਤਨੀ ਨੇ ਪੇਸ਼ ਨਾ ਜਾਣ ਦਿਤੀ। ਇਕ ਦਿਨ ਪਤੀ ਦੇਵ ਲਿਖਦਿਆਂ ਲਿਖਦਿਆਂ ਦਰਵਾਜ਼ੇ ਵਿਚ ਆਏ ਤਾਂ ਕੀ ਵੇਖਦੇ ਹਨ ਕਿ ਉਨ੍ਹਾਂ ਦੇ ਚਿੱਟੇ ਖੇਸ 'ਤੇ ਕੁੱਕੜ ਚੜ੍ਹੇ ਹੋਏ ਹਨ। ਉਨ੍ਹਾਂ ਦੀਆਂ ਪੈੜਾਂ ਨਾਲ ਸਾਰੇ ਖੇਸ 'ਤੇ ਏਨੀ ਮੀਨਾਕਾਰੀ ਹੋ ਗਈ ਕਿ ਕੋਈ ਥਾਂ ਚਿੱਟੀ ਨਾ ਰਹਿ ਗਈ। ਅਖੀਰ ਖਾਵੰਦ ਸਾਹਿਬ ਕੜਕ ਕੇ ਬੋਲੇ, "ਇਸ ਘਰ ਵਿਚ ਜਾਂ ਇਹ ਕੁੱਕੜ ਕੁਕੜੀਆਂ ਰਹਿਣਗੇ ਜਾਂ ਮੈਂ ਰਹਾਂਗਾ।"

ਅਗੋਂ ਪਤਨੀ ਭੋਲੇ ਭਾਅ ਉਸ ਦੀਆਂ ਜ਼ਨ ਮੁਰੀਦੀ ਦੀਆਂ ਨਸਾਂ ਨੂੰ ਝੰਜੋੜਦੀ ਕਹਿਣ ਲਗੀ, "ਤੁਸੀਂ ਇਹੋ ਜਿਹੇ ਮੀਂਹ ਪੈਂਦੇ ਵਿਚ ਕਿਥੇ ਜਾਓਗੇ?"

ਨਾਮਧਾਰੀ ਦੂਲਹਿਆਂ ਦੇ ਦਾਹੜੇ ਵੇਖ ਕੇ ਦਿਲੀ ਵਾਲੇ ਜਥੇਦਾਰ ਸੰਤੋਖ ਸਿੰਘ ਜੀ ਯਾਦ ਆਏ। ਉਨ੍ਹਾਂ ਦਾ ਬੜਾ ਖੁੱਲ੍ਹਾ ਅਤੇ ਪ੍ਰਭਾਵਸ਼ਾਲੀ ਦਾਹੜਾ ਸੀ। ਉਨ੍ਹਾਂ ਦੇ ਘਰ ਪਹਿਲੇ ਬਚੇ ਨੇ ਜਨਮ ਲਿਆ। ਉਹ ਮੈਨੂੰ ਕਹਿਣ ਲੱਗੇ। "ਮੇਰੇ ਨਾਲ ਮੈਟਰਨਿਟੀ ਵਾਰਡ ਤਕ ਚਲੋ।"

ਮੈਂ ਉਨ੍ਹਾਂ ਨਾਲ ਚਲਿਆ ਗਿਆ। ਉਨ੍ਹਾਂ ਨੇ ਇਕ ਵਡੀ ਸਾਰੀ ਟੋਕਰੀ ਵਿਚ ਫਲ-ਫਰੂਟ, ਮਠਿਆਈਆਂ, ਅਤੇ ਹੋਰ ਕਈ ਖਾਣ-ਪੀਣ ਵਾਲੀਆਂ ਚੀਜ਼ਾਂ ਭਰੀਆਂ ਸਨ। ਅਸੀਂ ਠਮਕ ਠਮਕ ਕਰਦੇ ਹੋਏ ਵਾਰਡ ਵਿਚ ਪੁਜ ਗਏ। ਜਥੇਦਾਰ ਸਾਹਿਬ ਨੇ ਇਕ ਸਟਾਫ ਨਰਸ ਨੂੰ ਪੁਛਿਆ ਕਿ ਮਨਜੀਤ ਕੌਰ ਦਾ ਕਿਹੜਾ ਕਮਰਾ ਹੈ? ਤਾਂ ਉਹ ਕਹਿਣ ਲੱਗੀ ਕਿ ਤੁਸੀਂ ਮੇਰੇ ਮਗਰ ਮਗਰ ਆ ਜਾਓ। ਮੈਂ ਲੈ ਚਲਦੀ ਹਾਂ। ਜਦੋਂ ਅਸੀਂ ਜਥੇਦਾਰ ਸਾਹਿਬ ਦੀ ਪਤਨੀ ਦੇ ਕਮਰੇ ਕੋਲ ਪੁਜੇ ਤਾਂ ਸਟਾਫ ਨਰਸ ਉਨ੍ਹਾਂ ਦੀ ਪਤਨੀ ਨੂੰ ਉਚੀ ਉਚੀ ਵਧਾਈਆਂ ਦਿੰਦਿਆਂ ਕਹਿਣ ਲੱਗੀ, "ਮਨਜੀਤ, ਮਨਜੀਤ, ਯੂਅਰ ਡੈਡੀ ਹੈਜ਼ ਕਮ।" "ਡੈਡੀ" ਦਾ ਨਾਮ ਸੁਣ ਕੇ ਜਥੇਦਾਰ ਸਾਹਿਬ ਦੇ ਹਥੋਂ ਟੋਕਰੀ ਡਿਗ ਪਈ। ਉਹ ਦੂਜੇ ਹੱਥ ਨਾਲ ਦਾਹੜਾ ਸਵਾਰਦੇ ਹੋਏ ਕਹਿਣ ਲਗੇ, "ਕੀ ਇਸ ਦਾਹੜੇ ਨਾਲ ਮੈਂ ਆਪਣੀ ਪਤਨੀ ਦਾ ਪਿਓ ਜਾਪਦਾ ਹਾਂ?" ਮੈਂ ਕਿਹਾ, "ਕੋਈ ਗੱਲ ਨਹੀਂ। ਸਿੰਘਾਂ ਦੇ ਦਾਹੜੇ ਤਾਂ ਕਈ ਵਾਰ ਉਮਰਾਂ ਦੇ ਭੁਲੇਖੇ ਪਾ ਜਾਂਦੇ ਹਨ।"

ਭੈਣੀ ਸਾਹਿਬ ਵੀ ਕਈ ਸਿੰਘਾਂ ਦੇ ਦਾਹੜੇ ਬੜੇ ਖੁਲੇ ਸਨ ਅਤੇ ਉਹ ਕੁੜੀਆਂ ਦੀ ਉਮਰ ਤੋਂ ਬਹੁਤ ਵਡੀ ਉਮਰ ਦੇ ਜਾਪਦੇ ਸਨ ਪਰ ਸਿਹਤ ਦੇ ਲਿਹਾਜ਼ ਨਾਲ ਕੁੜੀਆਂ ਨਾਲੋਂ ਵੀ ਛੋਟੇ ਲਗਦੇ ਸਨ।

ਆਨੰਦ ਕਾਰਜ ਪਿਛੋਂ ਦਾਸ ਨੂੰ ਕੁਝ ਸ਼ਬਦ ਕਹਿਣ ਲਈ ਹੁਕਮ ਕੀਤਾ ਗਿਆ। ਮੈਂ ਪੰਜ ਦਸ ਮਿੰਟ ਬੋਲਿਆ। ਮੇਰਾ ਧਿਆਨ ਮੁੜ ਮੁੜ ਸੰਸਾਰ ਭਰ ਦੇ ਵਿਆਹ ਸ਼ਾਦੀਆਂ ਵਲ ਜਾ ਰਿਹਾ ਸੀ। ਮੈਨੂੰ ਪੈਰਿਸ ਦੇ ਇਕ ਵਿਆਹ ਦੀ ਗੱਲ ਯਾਦ ਆਈ। ਇਕ ਖ਼ੂਬਸੂਰਤ ਲੜਕੀ, ਜਿਸਦਾ ਕੱਦ ਛੇ ਫੁਟ ਦੇ ਲਗਭਗ ਸੀ, ਆਪਣੀ ਸੁੰਦਰਤਾ ਤੋਂ ਬੜੀ ਦੁਖੀ ਸੀ। ਲੋਕ ਉਸ ਨੂੰ ਡਾਲਰਾਂ ਦੇ ਗਜ਼ਾਂ ਨਾਲ ਮਾਪਦੇ ਸਨ। ਪਰ ਉਹ ਕਿਸੇ ਅਮੀਰਜ਼ਾਦੇ ਨਾਲ ਵਿਆਹ ਨਹੀਂ ਕਰਾਉਣਾ ਚਾਹੁੰਦੀ ਸੀ। ਉਸਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਬਾਰੇ ਇਕ ਕਿਤਾਬ ਪੜ੍ਹੀ ਅਤੇ ਉਸ ਦਾ ਜੀਅ ਕੀਤਾ ਕਿ ਮੈਂ ਅੰਮ੍ਰਿਤ ਛਕ ਲਵਾਂ ਅਤੇ ਉਸ ਲੜਕੇ ਨਾਲ ਵਿਆਹ ਕਰਾਵਾਂ ਜੋ ਅੰਮ੍ਰਿਤਧਾਰੀ ਹੋਵੇ। ਫਰਾਂਸ ਵਿਚ ਕਿਧਰੇ ਕੋਈ ਅੰਮ੍ਰਿਤ ਛਕਾਉਣ ਵਾਲੀ ਸੰਸਥਾ ਨਹੀਂ ਸੀ। ਉਹ ਕੈਲੇਫੋਰਨੀਆ ਗਈ ਅਤੇ ਅੰਮ੍ਰਿਤ ਛਕ ਲਿਆ। ਉਸ ਦਾ ਨਾਮ ਗੁਰਹੰਸ ਕੌਰ ਰਖਿਆ ਗਿਆ। ਵਾਪਸ ਆਈ ਤਾਂ ਉਸ ਨੇ ਇਕ ਗਰੀਬ ਘਰਾਣੇ ਦੇ ਲੜਕੇ ਨਾਲ ਵਿਆਹ ਕਰਾਉਣ ਦਾ ਇਰਾਦਾ ਪ੍ਰਗਟ ਕੀਤਾ ਜੋ ਉਸ ਸਮੇਂ ਫਰਾਂਸ ਦਾ ਚੀਫ ਆਰਕੀਟੈਕਟ ਬਣ ਚੁਕਾ ਸੀ। ਉਸਨੇ ਵੀ ਅੰਮ੍ਰਿਤ ਛਕ ਲਿਆ ਅਤੇ ਉਸ ਦਾ ਨਾਮ ਗੁਰਹੰਸ ਸਿੰਘ ਰਖਿਆ ਗਿਆ। ਵਿਆਹ ਤੋਂ ਇਕ ਸਾਲ ਬਾਅਦ ਉਨ੍ਹਾਂ ਦੇ ਘਰ ਇਕ ਲੜਕਾ ਪੈਦਾ ਹੋਇਆ। ਲੜਕੇ ਦਾ ਨਾਮ ਗੁਰਹੰਸਪਾਲ ਸਿੰਘ ਰਖਿਆ ਗਿਆ।

ਅਸੀਂ ਪੈਰਿਸ ਗਏ। ਮੇਰੇ ਨਾਲ ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਅਤੇ ਸਰਦਾਰ ਜਸਵਿੰਦਰ ਸਿੰਘ ਬਰਾੜ ਸਨ। ਉਸ ਲੜਕੀ ਨੂੰ ਸਾਡੇ ਆਉਣ ਦਾ ਪਤਾ ਲੱਗਾ। ਉਸ ਨੇ ਸਾਨੂੰ ਨਿਮੰਤਰਨ ਭੇਜਕੇ ਆਪਣੇ ਘਰ ਪ੍ਰਸ਼ਾਦਾ ਛਕਾਇਆ। ਆਪਣੇ ਹਥੀਂ ਵੈਜੀਟੇਰੀਅਨ ਖਾਣਾ ਤਿਆਰ ਕੀਤਾ। ਜਦੋਂ ਅਸੀਂ ਉਨ੍ਹਾਂ ਦੇ ਆਨੰਦ ਕਾਰਜ ਬਾਰੇ ਪੁਛਿਆ ਤਾਂ ਲੜਕੀ ਕਹਿਣ ਲੱਗੀ, "ਪੂਰਬ ਦੀਆਂ ਅਣਗਿਣਤ ਖੂਬੀਆਂ ਵਿਚੋਂ ਸਭ ਤੋਂ ਵੱਡੀ ਖੂਬੀ ਜੋ ਮੈਨੂੰ ਦਿਸੀ ਹੈ, ਉਹ ਇਹ ਹੈ ਕਿ ਆਨੰਦ ਕਾਰਜ ਪਿਛੋਂ ਜੋੜਿਆਂ ਨੂੰ ਤਲਾਕ ਲਈ ਕਿਧਰੇ ਅਦਾਲਤਾਂ ਵਿਚ ਰੁਲਦਿਆਂ ਨਹੀਂ ਵੇਖਿਆ ਜਾਂਦਾ। ਉਹ ਸਿਰਧੜ ਦੀ ਬਾਜ਼ੀ ਲਾ ਕੇ "ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੇ ਬਾਂਹਿ ਨਾ ਛੋੜੀਏ" ਦਾ ਕੌਲ ਨਿਭਾਉਂਦੇ ਹਨ। ਇਹੀਓ ਅਸਲੀ ਵਿਆਹ, ਇਹੀਓ ਅਸਲੀ ਸ਼ਾਦੀ, ਇਹੀਓ ਅਸਲੀ ਆਨੰਦ ਕਾਰਜ ਹੈ।"

ਮੈਂ ਉਨ੍ਹਾਂ ਦੀ ਗੱਲ ਸੁਣਨ ਪਿਛੋਂ ਕਿਹਾ, "ਮੈਂ ਸਭ ਤੋਂ ਵਧੀਆ ਆਨੰਦ ਕਾਰਜ ਜਾਂ ਸ਼ਾਦੀ ਉਸ ਸਾਂਝ ਨੂੰ ਸਮਝਦਾ ਹਾਂ, ਜਿਥੇ ਸਾਰੀ ਉਮਰ ਤਕ ਪਤੀ ਪਤਨੀ ਨੂੰ ਇਕ ਦੂਜੇ ਦਾ ਉਹੀਓ ਚਿਹਰਾ ਦਿਸਦਾ ਰਹੇ, ਜੋ ਪਹਿਲੇ ਦਿਨ ਦਿਸਿਆ ਸੀ। ਫ਼ਿਰ ਉਹ ਨਵੇਂ ਨਰੋਏ ਰਹਿਣਗੇ ਤੇ ਕਦੇ ਬੁਢਾਪਾ ਉਨ੍ਹਾਂ ਨੂੰ ਪਰੇਸ਼ਾਨ ਨਹੀਂ ਕਰ ਸਕੇਗਾ।"

ਗੁਰਹੰਸ ਸਿੰਘ ਕਹਿਣ ਲੱਗਾ, "ਤੁਸੀਂ ਬਿਲਕੁਲ ਠੀਕ ਕਹਿੰਦੇ ਹੋ। ਅਸੀਂ ਜਦੋਂ ਦੇ ਮਿਲੇ ਹਾਂ, ਇਕ ਦੂਜੇ ਨੂੰ ਉਨ੍ਹਾਂ ਨਜ਼ਰਾਂ ਨਾਲ ਹੀ ਵੇਖਦੇ ਆਏ ਹਾਂ, ਵੇਖ ਰਹੇ ਹਾਂ ਅਤੇ ਵੇਖਦੇ ਰਹਾਂਗੇ। ਜਿਨ੍ਹਾਂ ਨਜ਼ਰਾਂ ਨਾਲ ਪਹਿਲੇ ਦਿਨ ਤਕਿਆ ਸੀ।"

ਪਤੀ-ਪਤਨੀ ਨੂੰ ਸ਼ਰਧਾ ਭਾਵ ਨਾਲ ਆਪੋ ਵਿਚ ਕਦੀ ਲੋੜ ਤੋਂ ਵਧ ਸੰਜੀਦਾ ਨਹੀਂ ਹੋਣਾ ਚਾਹੀਦਾ ਸਗੋਂ ਗੱਲਾਂ-ਬਾਤਾਂ ਵਿਚ ਸਾਲੀ-ਜੀਜੇ ਵਾਂਗ ਥੋੜ੍ਹੀ ਬਹੁਤੀ ਮਖੌਲਬਾਜ਼ੀ ਚਲਦੀ ਰਹਿਣੀ ਚਾਹੀਦੀ ਹੈ। ਏਨੀ ਮਖੌਲਬਾਜ਼ੀ ਵੀ ਨਾ ਹੋਵੇ ਕਿ ਪਤੀ-ਪਤਨੀ ਦੀ ਪੱਧਰ ਮਖੌਲ ਦੀ ਘੱਗਰੀ ਬਣਦੀ ਫਿਰੇ। ਫਾਰਸੀ ਦੇ ਇਕ ਵਿਅੰਗਕਾਰ ਨੇ ਲਿਖਿਆ ਹੈ ਕਿ ਕੋਈ ਸਮਝਦਾਰ ਔਰਤ ਵਾਹ ਲਗਦਿਆਂ ਕਿਸੇ ਤਨਜ਼ਨਿਗਾਰ ਨਾਲ ਵਿਆਹ ਕਰਵਾਉਣਾ ਪਸੰਦ ਨਹੀਂ ਕਰੇਗੀ ਕਿਉਂਕਿ ਉਹ ਗੰਭੀਰ ਤੋਂ ਗੰਭੀਰ ਗੱਲ ਨੂੰ ਵੀ ਮਜ਼ਾਕ ਵਿਚ ਉੜਾ ਛੱਡਦਾ ਹੈ ਤੇ ਏਸ ਤਰ੍ਹਾਂ ਰੋਮਾਂਸ ਵਰਗੇ ਪਵਿੱਤਰ ਜਜ਼ਬੇ ਨੂੰ ਠੇਸ ਪੁਜਦੀ ਹੈ।

ਬੰਬਈ ਵਿਖੇ ਮੇਰੇ ਗੁਰਦੇ ਦੇ ਸਫਲ ਉਪਰੇਸ਼ਨ ਪਿਛੋਂ ਸ੍ਰੀਮਤੀ ਤੀਰ ਨੇ ਖੁਸ਼ ਹੋ ਕੇ ਹਸਪਤਾਲ ਦੇ ਛੋਟੇ ਸੇਵਾਦਾਰਾਂ ਤੇ ਗਰੀਬ-ਗੁਰਬੇ ਨੂੰ ਦਸ ਹਜ਼ਾਰ ਰੁਪਿਆ ਵੰਡ ਦਿੱਤਾ। ਸ਼ਕਲ-ਸੂਰਤ ਤੋਂ ਸਰਦਾਰਨੀ ਹੁਰੀਂ ਪਹਿਲੇ ਦਿਨੋਂ ਹੀ ਖੂਬਸੂਰਤ ਮੰਨੇ ਗਏ ਹਨ। ਹਸਪਤਾਲ ਦੇ ਦਾਨਪਾਤਰਾਂ ਨੇ ਇਨ੍ਹਾਂ ਦਾ ਨਾਮ "ਚਾਂਦੀ ਰਾਣੀ" ਰੱਖ ਦਿੱਤਾ। ਹੱਸਣ-ਖੇਡਣ ਲਈ ਮੇਰੇ ਹੱਥ ਇਕ ਚੰਗਾ ਲਕਬ ਆ ਗਿਆ।

ਮੈਂ ਪਿਆਰ ਨਾਲ ਕਿਹਾ ਕਰਨਾ, "ਚਾਂਦੀ ਜੀ ?"

ਸ੍ਰੀਮਤੀ ਨੇ ਅਗੋਂ ਸਤਿਕਾਰ ਨਾਲ ਕਹਿਣਾ, "ਹਾਂ ਸੋਨਾ ਜੀ ?"

ਫੇਰ ਮੈਂ ਬਰੇਕਾਂ ਮਾਰਕੇ ਕਈ ਵਾਰ ਕਹਿਣਾ, "ਪਿੱਤਲ ਜੀ।"

ਅੱਗੋ ਜਵਾਬ ਆਉਣਾ' "ਹਾਂ ਤਾਂਬਾ ਜੀ ?"

ਹਾਸੇ ਹਾਸੇ ਵਿਚ ਪਿਛਲਖੁਰੀ ਦੀ ਖੇਡ ਚਲ ਪੈਣੀ। ਸ੍ਰੀਮਤੀ ਨੇ ਵੀ ਨਹਿਲੇ 'ਤੇ ਦਹਿਲਾ ਮਾਰਨਾ।

"ਮੈਂ ਕਹਿਣਾ, ਮਿੱਟੀ ਜੀ।"

ਅੱਗੋਂ ਜਵਾਬ ਮਿਲਣਾ, "ਹਾਂ ਗਾਰਾ ਜੀ।"

ਸ੍ਰੀਮਤੀ ਨੇ ਜਦੋਂ ਨਾਮਧਾਰੀਆਂ ਵਾਂਗ ਚਿੱਟੇ ਬਸਤਰ ਪਹਿਨ ਲੈਣੇ ਤਾਂ ਵੇਖਣ ਵਿਚ ਇਕ ਨਫੀਸ ਮੋਮਬੱਤੀ ਲੱਗਣਾ। ਮੈਂ ਕਹਿਣਾ, "ਮੋਮਬੱਤੀ ਜੀ।"

ਉਨ੍ਹਾਂ ਨੇ ਅਗੋਂ ਜਵਾਬ ਦੇਣਾ, "ਹਾਂ ਲੈਂਪ ਜੀ।"

ਮੈਂ ਫੇਰ ਕਹਿਣਾ, "ਚਾਂਦੀ ਜੀ।"

ਉਨ੍ਹਾਂ ਨੇ ਬੋਲਣਾ, ਹਾਂ "ਸੋਨਾ ਜੀ।"

ਏਸ ਤਰ੍ਹਾਂ ਸਾਨੂੰ ਬਿਮਾਰੀ ਦੀ ਪੀੜ ਤੇ ਦੁੱਖ ਘਟਦਾ ਦਿੱਸਣਾ।

×

# ਮੇਰੀ ਹਕੀਕਤ

—ਨਿਰਵੈਰ ਸਿੰਘ ਅਰਸ਼ੀ—

ਇਸ ਕਵਿਤਾ ਦੇ ਲੇਖਕ ਸ: ਨਿਰਵੈਰ ਸਿੰਘ ਅਰਸ਼ੀ ਡਾ: ਬਲਬੀਰ ਸਿੰਘ ਸਾਹਿਤਯ ਕੇਂਦਰ ਡੇਹਰਾਦੂਨ ਦੇ ਡਾਇਰੈਕਟਰ ਹਨ। ਉਹਨਾਂ ਦੁਆਰਾ ਹਿੰਦੁਸਤਾਨੀ ਲਹਿਜੇ ਵਿਚ ਲਿਖੀ ਇਸ ਕਵਿਤਾ ਨੂੰ ਦੇਸ਼ ਭਰ ਦੀਆਂ ਸੰਗਤਾਂ ਨੇ ਬੜਾ ਪਸੰਦ ਕੀਤਾ ਹੈ। ਜਮਸ਼ੇਦਪੁਰ ਦੀ ਸਿਖ ਸੰਗਤ ਵਲੋਂ ਇਸ ਨੂੰ ਦੇਵਨਾਗਰੀ ਲਿਪੀ ਵਿਚ ਭਾਰੀ ਸੰਖਿਆ ਵਿਚ ਛਪਵਾ ਕੇ ਥਾਉਂ ਥਾਈਂ ਵੰਡਿਆ ਤੇ ਭੇਜਿਆ ਗਿਆ ਹੈ। ਰਾਸ਼ਟਰੀ ਸਿੱਖ ਸੰਗਤ ਦੀ ਤਕਰੀਬਨ ਹਰ ਬ੍ਰਾਂਚ ਇਸ ਦੀ ਇਕ ਇਕ ਹਜ਼ਾਰ ਕਾਪੀ ਕਰਕੇ ਵੰਡ ਰਹੀ ਹੈ। ਇਹ ਇਕ ਆਮ ਸਚੇ ਸੁਚੇ ਸਿਖ ਦੇ ਦਿਲ ਦੀ ਮਾਨਵਵਾਦੀ ਵੇਦਨਾ ਹੈ ਜੋ ਉਹਨਾਂ ਵਰਿਆਮ ਨੂੰ ਭੇਜੀ ਹੈ।—ਸੰਪਾਦਕ

---

ਕੌਨ ਕਹਿਤਾ ਕਿ ਮੈਂ ਅਲਗਵਾਦੀ, ਕੌਨ ਕਹਿਤਾ ਮੈਂ ਅਗਰਗਾਮੀ ਹੂੰ ?
ਕੌਨ ਕਹਿਤਾ ਕਿ ਮੈਂ ਬਗਾਵਤ ਕਾ, ਬਲਵੇ ਯਾ ਵਿਦਰੋਹ ਕਾ ਹਾਮੀ ਹੂੰ ?
ਕੌਨ ਕਹਿਤਾ ਕਿ ਮੇਰੇ ਸੀਨੇ ਮੇਂ, ਬਲ ਰਹੀ ਨਈ ਕੋਈ ਜਵਾਲਾ ਹੈ ?
ਕੌਨ ਕਹਿਤਾ ਕਿ ਇਸਕੀ ਗਰਮੀ ਸੇ, ਪਾਨੀ ਬਨਨੇ ਲਗਾ ਹਿਮਾਲਾ ਹੈ ?
ਕੌਨ ਕਹਿਤਾ ਕਿ ਮੈਨੇ ਮੰਦਿਰ ਕੋ, ਅਪਨੇ ਇਨ ਹਾਥੋਂ ਸੇ ਜਲਾਯਾ ਹੈ ?
ਕੌਨ ਹੈ ਜਿਸ ਨੇ ਕਭੀ ਮਸਜਿਦ ਕੋ, ਮੇਰੇ ਹਾਥੋਂ ਗਲੀਜ਼ ਪਾਯਾ ਹੈ ?
ਕੌਨ ਕਹਿਤਾ ਵਲੀ-ਪੈਗੰਬਰੋਂ ਕੀ, ਨਬੀਉਂ ਕੀ ਤੌਹੀਨ ਕਰਤਾ ਹੂੰ ?
ਕੌਨ ਕਹਿਤਾ ਕਿ ਮੁਰਲੀ ਵਾਲੇ ਪੇ, ਮੈਂ ਇਲਜ਼ਾਮ ਕੋਈ ਧਰਤਾ ਹੂੰ ?
ਕੌਨ ਕਹਿਤਾ ਕਿ ਹਿੰਦੂ-ਮੁਸਲਿਮ ਕੋ, ਮੈਨੇ ਅਪਨੋਂ ਸੇ ਅਲਗ ਜਾਨਾ ਹੈ ?
ਕੌਨ ਕਹਿਤਾ ਕਿ ਮੈਨੇ ਆਂਖੋਂ ਪੇ, ਚਸ਼ਮਾ ਮਜ਼ਹਬੋ-ਮਿੱਲਤ ਕਾ ਤਾਨਾ ਹੈ ?
ਯੇਹ ਤਖੱਈਅਲ ਤਮਾਮ ਝੂਠੇ ਹੈ, ਤੁਮ ਨੇ ਭੀ ਕੈਸੇ ਏਤਬਾਰ ਕੀਆ ?
ਝੂਠੀ ਇਨ ਤੋਹਮਤੋਂ ਪੇ ਕਰਕੇ ਯਕੀਂ, ਜਾਂਨਿਸਾਰੋਂ ਕੋ ਯੂੰ ਧਿੱਕਾਰ ਦੀਆ।
ਜਾਨ ਲੋ ਗਰ ਮੇਰੀ ਹਕੀਕਤ ਕੋ, ਤੁਮ ਕਿਆ ਕੁਲ ਜਹਾਂ ਹੈਰਾਂ ਹੋਗਾ।
ਮੇਰੇ ਜੈਸਾ ਵਤਨ ਪਰਸਤ ਕੋਈ, ਨਾ ਕਭੀ ਦੇਖਾ, ਨਾ ਸੁਨਾ ਹੋਗਾ।
ਕਾਸ਼ੀ ਮੇਰੀ ਤੋ ਕਾਅਬਾ ਭੀ ਮੇਰਾ, ਗੀਤਾ ਮੇਰੀ, ਕੁਰਾਨ ਮੇਰਾ ਹੈ।
ਰਾਮ ਮੇਰਾ, ਰਹੀਮ ਮੇਰਾ ਹੈ, ਵੇਦ ਮੇਰੇ, ਪੁਰਾਨ ਮੇਰਾ ਹੈ।
ਮੀਰਾ, ਰਵਿਦਾਸ, ਸੂਰਦਾਸ ਮੇਰੇ, ਫਰੀਦ, ਭੀਖਨ, ਕਬੀਰ ਮੇਰੇ ਹੈ।
ਬਾਲਾ ਮੇਰਾ ਤੋ ਮੇਰਾ ਮਰਦਾਨਾ, ਬੁੱਧੂ ਸ਼ਾਹ, ਮੀਆਂਮੀਰ ਮੇਰੇ ਹੈਂ।
ਮੇਰੇ ਮੌਲਾ ਵ ਪੀਰ ਨਾਨਕ ਨੇ, ਮੁਝ ਕੋ ਨੇਕੀ ਕਾ ਰਾਹ ਬਤਾਯਾ ਹੈ।
ਅੱਲ੍ਹਾ ਕੀ ਬੰਦਗੀ ਹੈ ਦਰਸਾਈ, ਖਿਦਮਤੇ-ਖ਼ਲਕ ਮੇਂ ਲਗਾਯਾ ਹੈ।
ਮੈਨੇ ਸੀਖਾ ਹੈ ਗੁਰੂ ਅਰਜਨ ਸੇ, ਕੈਸੇ ਕੁਰਬਾਂ ਧਰਮ ਪੇ ਹੋਨਾ ਹੈ।
ਕੈਸੇ ਤਪਤੇ ਹੁਏ ਅੰਗਾਰੋਂ ਕੋ, ਸਮਝਨਾ ਮਖਮਲੀ ਬਿਛੌਨਾ ਹੈ।
ਮੇਰੇ ਨਾਵੇਂ ਗੁਰੂ ਨੇ ਦਿੱਲੀ ਕੇ, ਚੌਂਕ ਚਾਂਦਨੀ ਮੇਂ ਸਰ ਕਟਾਯਾ ਹੈ।
ਦੇਕੇ ਅਪਨੀ ਮਹਾਨ ਕੁਰਬਾਨੀ, ਆਰੀਆ ਧਰਮ ਕੋ ਬਚਾਯਾ ਹੈ।
ਗੁਰੂ ਗੋਬਿੰਦ ਕੇ ਨੌਨਿਹਾਲੋਂ ਨੇ, ਹੰਸਤੇ ਹੰਸਤੇ ਸ਼ਹਾਦਤੇਂ ਦੀ ਹੈਂ।
ਜਿੰਦਾ ਦੋ ਚਿਨ ਗਏ ਦੀਵਾਰੋਂ ਮੇਂ, ਦੋ ਨੇ ਚਮਕੌਰ ਕਰਾਮਤੇਂ ਕੀ ਹੈਂ।
ਬਾਦਸ਼ਾਹ-ਦਰਵੇਸ਼ ਕਲਗੀ ਵਾਲੇ ਨੇ, ਯੇਹ ਕਿਆ ਕਮ ਪਰੋਪਕਾਰ ਕੀਆ ?
ਦੇਸ਼ ਔਰ ਧਰਮ ਕੀ ਖਾਤਿਰ, ਜੋ ਵਾਰ ਪਰਿਵਾਰ ਦੀਆ।

ਪੀ ਕੇ ਆਬੇ-ਹਯਾਤ ਖੰਡੇ ਕਾ, ਸ਼ੇਰਦਿਲ ਮੌਤ ਸੇ ਨਾ ਡਰਤੇ ਹੈਂ।
ਗੀਤ ਗਾਤੇ ਹੈਂ ਮੌਤ ਪਰਣਾਤੇ, ਸੂਲੀ ਚੜ੍ਹਤੇ ਭੀ ਮੁਸਕਰਾਤੇ ਹੈਂ।
ਘੂੰਟ ਜਿਸਨੇ ਪੀਆ ਹੈ ਅੰਮ੍ਰਿਤ ਕਾ, ਮਰਮ ਜ਼ਿੰਦਗੀ ਕਾ ਉਸਨੇ ਜਾਨਾ ਹੈ।
ਉਸਨੇ ਤੋ ਅਮਰਤਾ ਹੈ ਹਾਸਿਲ ਕੀ, ਉਸੇ ਕਿਆ ਮੌਤ ਨੇ ਡਰਾਨਾ ਹੈ।
ਵੋਹ ਤੋ ਰਖ ਕਰ ਕੇ ਸਰ ਹਥੇਲੀ ਪੇ, ਮੈਦਾਨੇ-ਜੰਗ ਮੇਂ ਕੂਦ ਪੜਤਾ ਹੈ।
ਕਿਆ ਹੁਆ ਗਰ ਨਹੀਂ ਕੋਈ ਸਾਥੀ, ਲਾਖੋਂ ਸੇ ਏਕ ਏਕ ਲੜਤਾ ਹੈ।
ਕੋਈ ਰਣਜੀਤ ਜੀਤ ਕਰ ਮੈਦਾਂ, ਸ਼ੇਰੇ-ਪੰਜਾਬ ਬਨ ਕੇ ਆਤਾ ਹੈ।
ਕਾਬਲ-ਕੰਧਾਰ, ਪੇਸ਼ਾਵਰ-ਕਸ਼ਮੀਰ, ਜਿਧਰ ਜਾਤਾ ਹੈ, ਫਤਹਿ ਪਾਤਾ ਹੈ।
ਏਕ ਦਫਾ ਨਹੀਂ, ਬਲਕਿ ਅਨੇਕੋਂ ਬਾਰ, ਹਮਨੇ ਅਵਸਰ ਹਸੀਨ ਪਾਯਾ ਹੈ।
ਜੀਤੀ ਦਿੱਲੀ ਔਰ ਲਾਲ ਕਿਲੇ ਉਪਰ, ਪਰਚਮ ਕੇਸਰੀ ਲਹਿਰਾਯਾ ਹੈ।
ਹਮ ਤੋ ਪਰਿੰਦੋਂ ਕੀ ਮਾਨਿੰਦ ਹੈਂ, ਮਸਤ, ਆਜ਼ਾਦ ਬਿਚਰਨੇ ਵਾਲੇ।
ਦੌਲਤ ਕੀ ਭੁਖ ਨਹੀਂ, ਔਰ ਨ ਰਾਜ ਕੇ ਮਤਵਾਲੇ।
ਪੈਸਾ ਕਿਆ ਚੀਜ਼ ਹੈ, ਹਮ ਤੋ ਹੈਂ ਤਾਜ ਭੀ ਠੁਕਰਾਨੇ ਵਾਲੇ।
ਬਲਕਿ ਗੈਰੋਂ ਕੋ ਭੀ ਖੋਯਾ ਹੂਆ, ਉਨਕਾ ਰਾਜ ਦਿਲਾਨੇ ਵਾਲੇ।
ਚੱਟਾਨ ਸੀ ਕੁੱਵਤ ਹੈ, ਇਨ ਬਲਵਾਨ ਭੁਜਾਓਂ ਮੇਂ।
ਹਮ ਨੇ ਪਰਵਰਿਸ਼ ਪਾਈ, ਤੀਰੋਂ-ਤੇਗੋਂ ਕੇ ਸਾਓਂ ਮੇਂ।
ਲੋਰੀਆਂ ਦੀ ਹੈਂ ਮੁਝੇ, ਤੋਪੋਂ ਕੀ ਦਹਾੜੋਂ ਨੇ।
ਕਾਨੋਂ ਮੇਂ ਰਸ ਘੋਲਾ ਹੈ, ਸ਼ੇਰੋਂ ਕੀ ਚਿੰਘਾੜੋਂ ਨੇ।
ਯੇਹ ਬੰਦੂਕੇਂ ਪਿਸਤੌਲ, ਮੇਰੇ ਬਚਪਨ ਕੇ ਖਿਲੌਨੇਂ ਹੈਂ।
ਯੇਹ ਸੂਲ ਔਰ ਕਾਂਟੇ ਤੋ, ਫੂਲੋਂ ਕੇ ਬਿਛੌਨੇ ਹੈਂ।
ਹੰਟਰ ਜੋ ਪੀਠ ਪੜੇ, ਕਿਆ ਖੁਸ਼ੀ ਕੇ ਕਹਿਨੇ ਹੈਂ।
ਬੇੜੀਆਂ ਹਥਕੜੀਆਂ ਭੀ. ਕੈਸੇ ਸੁੰਦਰ ਗਹਿਨੇ ਹੈਂ।
ਯੇਹ ਕੁਰਕੀ ਕਿਆ ਹੈ ਬਲਾ, ਕਿਆ ਜੇਲ੍ਹ ਹੈ ਮੇਰੇ ਲੀਏ।
ਫਾਂਸੀ ਪੇ ਚੜ੍ਹ ਜਾਨਾ, ਇਕ ਖੇਲ੍ਹ ਹੈ ਮੇਰੇ ਲੀਏ।
ਮੈਨੇ ਯੇਹ ਬਦਨ ਅਪਨਾ, ਆਰੇ ਸੇ ਚਿਰਵਾਯਾ ਹੈ।
ਜੱਲਾਦ ਕੀ ਰੰਬੀ ਸੇ, ਖੋਪਰ ਕਟਵਾਯਾ ਹੈ।
ਬੰਦ ਬੰਦ ਕਟਾ ਮੇਰਾ, ਚਰਖੀ ਪੇ ਚੜ੍ਹਾ ਹੂੰ ਮੈਂ।
ਅੰਗਾਰੋਂ ਪੇ ਲੇਟਾ ਹੂੰ, ਦੇਗੋਂ ਮੇਂ ਕੜ੍ਹਾ ਹੂੰ ਮੈਂ।
ਤੂੰਬਾ ਤੂੰਬਾ ਮੇਰਾ, ਤੋਪੋਂ ਨੇ ਉੜਾਯਾ ਹੈ।
ਕੌਨ ਸਾ ਸਿਤਮ ਹੈ ਜੋ, ਨਹੀਂ ਮੈਨੇ ਉਠਾਯਾ ਹੈ।
ਜਲਾਵਤਨੀ ਕੀ ਸਜ਼ਾਏਂ, ਕਾਲਾਪਾਨੀ ਕੀ ਫਿਜ਼ਾਏਂ।
ਅਭੀ ਤਕ ਤਾਜ਼ਾ ਹੈਂ, ਬੀ. ਟੀ., ਡਾਇਰ ਕੀ ਅਦਾਏਂ।
ਬਾਗ਼ ਜਲ੍ਹਿਆਂਵਾਲਾ ਕਹਿਤਾ ਹੈ ਕਹਾਨੀ ਮੇਰੀ।
ਰਾਵੀ ਔਰ ਸਤਿਲੁਜ ਸੇ, ਜ਼ਰਾ ਪੂਛੋ ਰਵਾਨੀ ਮੇਰੀ।
ਵਤਨ ਕੀ ਖਾਤਿਰ ਮੈਨੇ, ਆਪਨੀ ਜਵਾਨੀ ਦੀ ਹੈ।
ਵਤਨ ਕੀ ਖਾਤਿਰ ਹੀ, ਕੁਰਬਾਂ ਜ਼ਿੰਦਗਾਨੀ ਕੀ ਹੈ।

ਆਗ ਕੀ ਲਪਟੋਂ ਕੋ, ਮੈਨੇ ਪੀਆ ਹੈ ਪਾਨੀ ਕਰਕੇ।
ਇਕ ਵਤਨ ਕੀ ਦੁਆ ਮਾਂਗੀ, ਫਿਦਾ ਕੁਲ ਜਵਾਨੀ ਕਰਕੇ।
ਇਨ ਸਰਫ਼ਰੋਸ਼ੀਉਂ ਕੀ ਹੀ ਬਦੌਲਤ, ਮੇਰਾ ਵਤਨ ਆਜ਼ਾਦ ਹੂਆ।
ਕਿਆ ਹੂਆ 'ਗਰ ਇਸ ਖਾਤਰ, ਮੈਂ ਬੇਕਸ, ਬੇਆਬਾਦ ਹੂਆ।
ਮੇਰੇ ਭਾਈਉਂ ਕੀ ਕਟੀ ਗਰਦਨ, ਆਜ਼ਾਦੀ ਕੇ ਸ਼ੋਰੋ-ਗੁਲ ਮੇਂ।
ਮੇਰੀ ਬਹਿਨੋਂ ਕੀ ਲੁਟੀ ਇਸਮਤ, ਬਟਵਾਰੇ ਕੇ ਸ਼ੋਰੋ-ਗੁਲ ਮੇਂ।
ਬਜ਼ੁਰਗ ਬਾਪ ਕੋ ਖੰਜਰ ਖਾਤੇ, ਲਾਚਾਰ ਲੁੜਕਤੇ ਦੇਖਾ।
ਅਟਾਰੀ ਨੁਮਾਯਾਂ ਘਰ ਕੋ, ਸ਼ੋਲੋਂ ਮੇਂ ਜਲਤੇ ਦੇਖਾ।
ਨਨਕਾਨਾ-ਓ-ਪੰਜਾ ਮੁਝ ਸੇ, ਹਮੇਸ਼ਾ ਕੇ ਲੀਏ ਦੂਰ ਹੂਆ।
ਆਜ਼ਾਦੀ ਕੀ ਖਾਤਿਰ ਯੇਹ ਸਭ, ਮੈਂ ਸਹਿਨੇ ਪੇ ਮਜਬੂਰ ਹੂਆ।
ਮੁਝੇ ਬਰਬਾਦੀ ਮਿਲੀ, ਇਸਕਾ ਨਾ ਰੰਜੋ-ਗਮ ਹੈ।
ਵਤਨ ਕੋ ਆਜ਼ਾਦੀ ਮਿਲੀ, ਯੇਹ ਕਿਆ ਖੁਸ਼ੀ ਕਮ ਹੈ ?
ਰਾਤੋਂ ਭਰ ਜਾਗਾ ਹੂੰ ਮੈਂ, ਭੂਮੀ ਕੋ ਬਨਾਨੇ ਕੇ ਲੀਏ।
ਖੂੰ-ਪਸੀਨੇ ਸੇ ਭੀ ਸੀਂਚਾ, ਸੋਨਾ ਉਗਾਨੇ ਕੇ ਲੀਏ।
ਸਾਂਪੋਂ ਕੀ ਸਿਰੀਆਂ ਕੁਚਲੀਂ, ਬਿੱਛੂਓਂ ਕੇ ਡੰਕ ਖਾਏ ਹੈਂ।
ਰਹੇ ਦੇਸ਼ ਮੇਂ ਖੁਸ਼ਹਾਲੀ, ਕੁੱਲ ਰੰਜ ਉਠਾਏ ਹੈਂ।
ਦੇਸ਼ ਕੀ ਸਰਹਦ ਪੇ, ਹੋ ਖ਼ਤਰਾ ਤੋਂ ਤੱਯਾਰ ਹੂੰ ਮੈਂ।
ਹੋ ਚੀਨ ਯਾ ਪਾਕਿਸਤਾਨ, ਸਭ ਕੇ ਲੀਏ ਵੰਗਾਰ ਹੂੰ ਮੈਂ।
ਜੋ ਆਂਖ ਉਠੀ ਹੈ ਇਧਰ; ਉਸ ਆਂਖ ਕੋ ਨੋਚਾ ਹੈ।
ਦੁਸ਼ਮਨ ਚਾਹੇ ਕੋਈ ਭੀ ਹੋ, ਘਰ ਜਾ ਕੇ ਦਬੋਚਾ ਹੈ।
ਅਭੀ ਕਲ ਕੀ ਤੋ ਬਾਤ ਹੈ ਯੇਹ, ਔਰ ਕੁਲ ਜ਼ਮਾਨੇ ਦੇਖਾ।
ਨਯਾ ਬੰਗਲਾ ਦੇਸ਼ ਬਨਾ, ਔਰ ਜੰਗ ਕਾ ਥਾ ਕਿਆ ਲੇਖਾ !
ਬੇ ਨੱਬੇ ਹਜ਼ਾਰ ਜਵਾਂ, ਹਥਿਆਰ ਜਿਨਹੋਂ ਨੇ ਡਾਲੇ।
ਔਰ ਜਗਜੀਤ ਕੀ ਤਾਕਤ ਕੇ, ਹੂਏ ਗੈਰ ਭੀ ਮਤਵਾਲੇ।
ਆਜ਼ਾਦੀ ਕੀ ਖਾਤਿਰ ਮੈਨੇ, ਕੁਰਬਾਨੀਆਂ ਬੜ ਕਰ ਕੀ ਹੈਂ।
ਅਬ ਸਲਾਮਿਤੀ ਖਾਤਿਰ ਭੀ, ਸ਼ਹਾਦਤੇਂ ਹੰਸ ਕਰ ਦੀ ਹੈਂ।
ਮੇਰੇ ਵਤਨ ਪੇ ਆਂਚ ਆਏ, ਨਹੀਂ ਮੁਝ ਕੋ ਗਵਾਰਾ ਹੋਗਾ।
ਯੇਹ ਆਬਾਦ, ਖੁਸ਼ਹਾਲ ਰਹੇ, ਮੇਰਾ ਯਹੀ ਨਾਹਰਾ ਹੋਗਾ।
ਮੇਰੀ ਜ਼ਿੰਦਗੀ ਵਤਨ ਪੇ ਕੁਰਬਾਂ ਹੈ, ਤਨ-ਓ-ਮਨ ਵਤਨ ਕੀ ਅਮਾਨਤ ਹੈ।
ਵਤਨ ਖਾਤਿਰ ਹੀ ਜੀਨਾ ਔਰ ਮਰਨਾ, ਮੇਰੀ ਪੂਜਾ, ਮੇਰੀ ਅਬਾਦਤ ਹੈ।
ਵਤਨ ਮੇਰਾ ਹੈ, ਮੈਂ ਵਤਨ ਕਾ ਹੂੰ, ਦਾਉ ਪੇ ਜਾਨ ਤਕ ਲਗਾ ਦੂੰਗਾ।
ਵਕਤ ਆਯਾ ਤੋਂ ਦੇਖ ਤੁਮ ਲੇਨਾ, ਵਤਨ ਖਾਤਿਰ ਮੈਂ ਸਰ ਕਟਾ ਦੂੰਗਾ।
ਕੌਨ ਕਹਿਤਾ ਕਿ ਮੈਂ ਅਲਗਵਾਦੀ, ਕੌਨ ਕਹਿਤਾ ਮੈਂ ਅਗਰਗਾਮੀ ਹੂੰ।
ਕੌਨ ਕਹਿਤਾ ਕਿ ਮੈਂ ਬਗਾਵਤ ਕਾ, ਬਲਵੇ ਯਾ ਵਿਦਰੋਹ ਕਾ ਹਾਮੀ ਹੂੰ।
ਜਾਨ ਲੋ ਗਰ ਮੇਰੀ ਹਕੀਕਤ ਕੋ, ਤੁਮ ਕਿਆ ਕੁਲ ਜਹਾਂ ਹੈਰਾਂ ਹੋਗਾ।
ਮੇਰੇ ਜੈਸਾ ਵਤਨ-ਪਰਸਤ ਕੋਈ, ਨਾ ਕਭੀ ਦੇਖਾ ਨਾ ਸੁਨਾ ਹੋਗਾ।

੨੦-ਪ੍ਰੀਤਮ ਰੋਡ, ਡੇਹਰਾਦੂਨ, ਯੂ. ਪੀ.

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCETE MIXER 7/5

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**

Phones : Office : 529033
Factory : 501973
Resi. : 536093

# BALWANT SINGH & SONS

Offce : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

# ਮਾਸਕੋ ਤੋਂ ਕੀਵ

—ਜਗਦੀਸ਼ ਸਿੰਘ—

ਮਾਸਕੋ :—੭ ਨਵੰਬਰ ੧੯੮੭ ਸਨਿਚਰਵਾਰ ਅੱਜ ਦੁਪਹਿਰ ਤੱਕ ਤਾਂ ਅਸੀਂ ਅਕਤੂਬਰ ਇਨਕਲਾਬ ਦੇ ਜਸ਼ਨ ਵੇਖੇ ਤੇ ਦੁਪਹਿਰ ਬਾਦ ਅਸੀਂ ਪ੍ਰਗਤੀ ਨੁਮਾਇਸ ਦੇਖਣ ਜਾ ਰਹੇ ਹਾਂ। ਜ਼ਰਾ ਚਲਣ ਤੋਂ ਪਹਿਲਾਂ ਪਾਠਕਾਂ ਨੂੰ ਇਕ ਗੱਲ ਦੱਸ ਲਈਏ ਜੋ ਕਲ੍ਹ ਦੱਸਣੀ ਸੀ। ਬਾਜ਼ਾਰ ਵਿਚੋਂ ਖਰੀਦ ਕਰਦਿਆਂ ਇਕ ਚੀਜ਼ ਐਸੀ ਸੀ ਜੋ ਹਰ ਯਾਤਰੀ ਨੇ ਖਰੀਦੀ ਸੀ। ਇਹ ਸੀ ਰੂਸੀ ਗੁਡੀਆ। ਇਹ ਲੱਕੜ ਦੀ ਬਣੀ ਇਕ ਖਾਸ ਕਿਸਮ ਦੀ ਰੰਗੀਨ ਗੁੱਡੀ ਹੈ। ਗੱਲ ਏਨੀ ਨਹੀਂ ਕਿ ਇਹ ਇਕ ਗੁੱਡੀ ਹੈ। ਇਸ ਚਮਕਦੀ ਰੰਗੀਲੀ ਗੁੱਡੀ ਨੂੰ ਜ਼ਰਾ ਕੁ ਮਰੋੜਾ ਦਿਓ ਤਾਂ ਇਹ ਦੋ ਹਿੱਸਿਆਂ ਵਿਚ ਹੋ ਜਾਂਦੀ ਹੈ ਅੰਦਰੋਂ ਇਕ ਹੋਰ ਗੁੱਡੀ ਪਈ ਹੋਈ ਨਿਕਲ ਆਵੇਗੀ। ਉਸ ਦੇ ਅੰਦਰ ਹੋਰ ਤੇ ਹੋਰ ਦੇ ਅੰਦਰ ਹੋਰ ਹੋਰ। ਇਸ ਤਰ੍ਹਾਂ ਇਹ ਗੁੱਡੀ ਦੇ ਸਾਈਜ਼ ਤੇ ਨਿਰਭਰ ਕਰਦਾ ਹੈ ਕਿ ਉਸ ਵਿਚੋਂ ਦਸ ਬੱਚੇ ਨਿਕਲਣੇ ਹਨ ਜਾਂ ਵੀਹ। ਹਰ ਗੁੱਡੀ ਮਾਂ ਨਾਲੋਂ ਛੋਟੀ ਹੁੰਦੀ ਚਲੀ ਜਾਂਦੀ ਹੈ। ਇਸੇ ਤਰ੍ਹਾਂ ਜੋੜਦੇ ਜਾਓ ਤਾਂ ਇਹ ਇਕ ਹੀ ਮਾਂ ਗੁੱਡੀ ਮੁੜ ਬਣ ਜਾਂਦੀ ਹੈ। ਕਾਰੀਗਰੀ ਦਾ ਕਮਾਲ ਇਹ ਹੈ ਕਿ ਲੱਕੜ ਨੂੰ ਅੰਦਰੋਂ ਬਾਹਰੋਂ ਤਰਾਸ਼ ਕੇ ਇਹ ਬਣਾਈਆਂ ਜਾਂਦੀਆਂ ਹਨ। ਇਹ ਰੂਸ ਦੀ ਹੀ ਵਿਸ਼ੇਸ਼ ਚੀਜ਼ ਹੈ।

ਬੱਸਾਂ ਨੁਮਾਇਸ਼ ਵੇਖਣ ਨੂੰ ਤੁਰ ਪਈਆਂ। ਅੱਜ ਅਸੀਂ ਸਵੇਤਲਾਨਾ ਵਾਲੀ ਬੱਸ ਵਿਚ ਨਹੀਂ ਸਾਂ ਚੜ੍ਹੇ। ਸਵੇਤਲਾਨਾ ਬਹੁਤ ਸਿਆਣੀ ਤੇ ਤਜਰਬਾਕਾਰ ਤੇ ਲੋਕ ਪ੍ਰਿਯ ਗਾਈਡ ਸੀ। ਸਾਡੇ ਪ੍ਰਤੀ ਉਹ ਸਨੇਹ ਵੀ ਰਖਦੀ ਸੀ ਪਰ ਅਸੀਂ ਮਰਦ ਗਾਈਡ ਨਾਲ ਸਫਰ ਕਰਨ ਦਾ ਵੀਚਾਰ ਬਣਾਇਆ। ਸਵੇਰ ਵਾਲਾ ਈਵਾਨੋਵ ਬੜਾ ਹਸਮੁਖ ਬੰਦਾ ਸੀ। ਉਸ ਨਾਲ ਗੱਲ ਵੀ ਖੁਲ੍ਹਕੇ ਕਰ ਲਈਦੀ ਸੀ ਇਸ ਵਾਸਤੇ ਅਸੀਂ ਮੁੜ ਉਸੇ ਦੀ ਬੱਸ ਤੇ ਸਵਾਰ ਹੋਏ। ਇਸ ਬੱਸ ਵਿਚ ਮਹਾਰਾਸ਼ਟਰ ਦੇ ਯਾਤਰੀਆਂ ਦੀ ਬਹੁ-ਗਿਣਤੀ ਸੀ। ਜ਼ਰਾ ਬੱਸ ਦੀ ਗੱਲ ਛੱਡ ਕੇ ਪਿਛੇ ਚਲਦੇ ਹਾਂ। ਸਾਡੀ ਪਗੜੀ ਕਾਰਨ ਸਾਨੂੰ ਬਹੁਤ ਪੁੱਛਾਂ ਦਾ ਸਾਹਮਣਾ ਕਰਨਾ ਪਿਆ ਸੀ। ਸਾਡੇ ਭਾਰਤੀ ਮਿੱਤਰਾਂ ਦਾ ਵਿਸ਼ਾ ਪੰਜਾਬ ਸਮੱਸਿਆ ਹੁੰਦਾ ਸੀ। ਕਈ ਤਾਂ ਬਹੁਤ ਗੁੱਸੇ ਨਾਲ ਸੁਆਲ ਕਰਦੇ ਰਹੇ ਸਨ। ਕੀ ਨਿਰਦੋਸ਼ ਬੰਦੇ ਮਾਰਨੇ ਜਾਇਜ਼ ਨੇ ? ਸਿੱਖ ਭਾਰਤ ਤੋਂ ਵੱਖ ਕਿਉਂ ਹੋਣਾ ਚਾਹੁੰਦੇ ਨੇ, ਭਾਰਤ ਵਿਚ ਉਹ ਸਭ ਤੋਂ ਪ੍ਰਫੁਲਤ ਭਾਈਚਾਰਾ ਹੈ। ਤੁਸੀਂ ਚਾਹੁੰਦੇ ਕੀ ਹੋ। ਸ਼ੁਰੂ ਸ਼ੁਰੂ ਵਿਚ ਤਾਂ ਕਈ ਇਵੇਂ ਗੱਲ ਕਰਦੇ ਜਿਵੇਂ ਅਸੀਂ ਹੀ ਅਤਿਵਾਦੀ ਅਤੇ ਕਾਤਲ ਹੁੰਦੇ ਹਾਂ। ਅਸੀਂ ਦੱਸਣ ਦਾ ਜਤਨ ਕਰਦੇ ਕਿ ਆਮ ਸਿੱਖ ਅਤਿਵਾਦੀ ਨਹੀਂ, ਅਸੀਂ ਆਪ ਕਤਲਾਂ ਦੇ ਵਿਰੁਧ ਹਾਂ। ਤੁਸੀਂ ਪੰਜਾਬ 'ਚ ਆਓ ਤੁਹਾਨੂੰ ਕੋਈ ਕਸ਼ੀਦਗੀ ਨਹੀਂ ਦਿਸੇਗੀ। ਪੰਜਾਬ ਇਸ ਵੇਲੇ ਉਲਝੀ ਹੋਈ ਤਾਣੀ ਹੈ ਇਸਨੂੰ ਉਲਝਾਉਣ ਵਿਚ ਬਹੁਤ ਸਾਰੀਆਂ ਸ਼ਕਤੀਆਂ ਦਾ ਹੱਥ ਹੈ। ਇਹ ਸੁਆਲ ਏਡਾ ਸੌਖਾ ਨਹੀਂ ਤੇ ਇਥੇ ਸੋਵੀਅਤ ਯੂਨੀਅਨ ਵਿਚ ਆਣ ਕੇ ਅਸੀਂ ਸਿਆਸੀ ਮੁਦਿਆਂ ਤੇ ਬਹਿਸ ਨਹੀਂ ਕਰਨੀ। ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਬਾਜ਼ਾਰ ਵਿਚ ਜਾਂਦਿਆਂ ਵੇਖਿਆ ਹੋਵੇਗਾ ਕਿ ਸਾਡੀ ਪੱਗ ਵੇਖ ਕੇ ਕਈ ਵਿਦੇਸ਼ੀ ਪੁਛ ਲੈਂਦੇ ਸਨ ਕਿ ਤੁਸੀਂ ਭਾਰਤ ਤੋਂ ਆਏ ਹੋ। ਪਰ ਤੁਹਾਨੂੰ ਕਿਸੇ ਨੇ ਵੇਖਦਿਆਂ ਨਹੀਂ ਪਛਾਣਿਆ। ਮੈਂ ਕਿਹਾ ਕਿ ਸਿੱਖਾਂ ਦੀ ਪਛਾਣ ਤਾਂ ਹੈ ਹੀ ਭਾਰਤ ਨਾਲ। ਸਿੱਖ ਸਰੂਪ ਵੇਖ ਕੇ ਲੋਕ ਕਹਿਣਗੇ ਇਹ ਭਾਰਤੀ ਹੈ ਪਰ ਤੁਹਾਨੂੰ ਇਹ ਗੱਲ ਆਪ ਦੱਸਣੀ ਪਵੇਗੀ। ਇਤਿਆਦਕ ਗੱਲਾਂ ਬਾਤਾਂ ਚਲਦੀਆਂ ਰਹਿੰਦੀਆਂ ਤਾਂ ਉਹਨਾਂ ਦੇ ਕਾਫੀ ਭੁਲੇਖੇ ਦੂਰ ਹੋਏ ਪਰ ਪੰਜਾਬ ਸਮਸਿਆ ਕਿਸੇ ਨਾ ਕਿਸੇ ਰੂਪ ਵਿਚ ਪਰਛਾਵੇਂ ਵਾਂਗ ਨਾਲ ਹੀ ਰਹੀ।

ਅੱਜ ਮਾਸਕੋ ਵਿਚ ਬੱਸ ਤੇ ਜਾਂਦਿਆਂ ਗਾਈਡ ਈਵਾਨੋਵ ਨੇ ਜਦੋਂ ਗੱਲ ਬਾਤ ਸ਼ੁਰੂ ਕੀਤੀ ਤਾਂ ਸਾਡੇ ਮਰਾਠੇ ਵੀਰਾਂ ਨੇ ਇਹ ਪਰਬੰਧ ਕਰ ਲਿਆ ਕਿ ਈਵਾਨੋਵ ਦੇ ਅੰਗਰੇਜ਼ੀ ਵਾਰਤਾਲਾਪ ਦਾ ਉਹਨਾਂ ਮਰਾਠੀ ਵਿਚ ਤਰਜਮਾ ਸ਼ੁਰੂ ਕਰ ਦਿਤਾ! ਬੱਸ ਵਿਚ ਤਾ ਹੋਰ ਵੀ ਯਾਤਰੂ ਸਨ। ਅਵਲ ਤਾਂ ਸਾਰੇ ਅੰਗਰੇਜ਼ੀ ਸਮਝਦੇ ਸਨ ਜੇ ਨਹੀਂ ਸਨ ਸਮਝਦੇ ਤਾਂ ਉਹਨਾਂ ਵਾਸਤੇ ਤਾਂ ਮਰਾਠੀ ਵੀ ਅੰਗਰੇਜ਼ੀ ਵਾਂਗ ਸੀ। ਮੇਰੀ ਜਗਿਆਸਾ ਵਧ ਤੋਂ ਵਧ ਗੱਲ-ਬਾਤ ਸੁਨਣ ਦੀ ਸੀ। ਗਾਈਡ ਦੀ ਗੱਲ ਬਾਤ ਦਾ ਤਾਂਤਾ ਵੀ ਟੁੱਟ ਰਿਹਾ ਸੀ। ਮੈਂ ਦੋਸਤਾਨਾ ਤੌਰ ਤੇ ਸੁਝਾਅ ਦਿਤਾ ਕਿ ਭਾਈ ਸਾਹਿਬ ਅੰਗਰੇਜ਼ੀ ਸਾਰੇ ਸਮਝਦੇ ਹੀ ਹਨ ਅਸੀਂ ਜਾਣਕਾਰੀ ਵੀ ਜ਼ਿਆਦਾ ਲੈ ਸਕਾਂਗੇ ਇਸ ਵਾਸਤੇ ਤੁਸੀਂ ਕੇਵਲ ਅੰਗਰੇਜ਼ੀ ਹੀ ਰਹਿਣ ਦਿਓ ਜਾਂ ਫਿਰ ਗਲਬਾਤ ਦਾ ਅਨੁਵਾਦ ਹਿੰਦੀ ਵਿਚ ਕਰੋ। ਇਹ ਗੱਲ ਕੁਝ ਇਵੇਂ ਕਰਵਟ ਲੈ ਗਈ ਕਿ ਅਗੋਂ ਇਕ ਸੱਜਨ ਨੇ ਅੰਗਰੇਜ਼ੀ ਵਿਚ ਹੀ ਬਹੁਤ ਅਧਿਕਾਰ ਨਾਲ ਕਿਹਾ ਕਿ ਬੱਸ ਵਿਚ ਸਾਡੀ ਮਜਾਰਟੀ ਹੈ। ਮੇਰੇ ਮੂੰਹੋਂ ਪਤਾ ਨਹੀਂ ਕਿਵੇਂ ਨਿਕਲ ਗਿਆ "ਦਿਸ ਇਸ ਦ ਪੰਜਾਬ ਪਰਾਬਲਮ"। ਇਹ ਹੀ ਪੰਜਾਬ ਸਮਸਿਆ ਹੈ। ਜਿਸ ਵੇਲੇ ਮੈਂ ਇਹ ਗੱਲ ਕਹੀ ਸਨਾਟਾ ਛਾ ਗਿਆ। ਮੇਰੇ ਅੰਦਰੋਂ ਤਾਂ ਸੁਤੇ ਸਿਧ ਇਹ ਸ਼ਬਦ ਨਿਕਲੇ ਸਨ। ਪੰਜਾਬ ਸਮਸਿਆ ਵਿਚ

ਦਰਅਸਲ ਇਸ ਘਟ ਗਿਣਤੀ ਤੇ ਵਧ ਗਿਣਤੀ ਦਾ ਬਹੁਤ ਚਕਰ ਰਿਹਾ ਹੈ। ਇਹ ਸਭ ਨੇ ਵਰਤਿਆ ਹੈ। ਅਕਾਲੀਆਂ ਨੇ ਵੀ। ਬਾਹਰ ਤੇ ਅੰਦਰ ਸਿਆਸਤ ਵਿਚ ਵੀ। ਗੱਲ ਸਾਰੇ ਸਮਝਦੇ ਹਨ। ਬੱਸ ਵਿਚ ਮੇਰੇ ਮੂੰਹੋਂ ਨਿਕਲਿਆ ਇਹ ਵਾਕ ਪਿਛਲੇ ਕਈ ਦਿਨਾਂ ਤੋਂ ਹੁੰਦੀ ਗਲਬਾਤ ਦੀ ਹੀ ਸਿਖਰ ਸੀ। ਹੁਣ ਨਾ ਤਾਂ ਗਾਈਡ ਬੋਲ ਰਿਹਾ ਸੀ ਨਾ ਕੋਈ ਹੋਰ। ਬੱਸ ਨਮਾਇਸ਼ ਗਾਹ ਵਲ ਦੌੜੀ ਜ ਰਹੀ ਸੀ। ਗਾਈਡ ਚੁੱਪ ਹੋਣ ਨਾਲ ਤਾਂ ਕੋਈ ਵੀ ਗੱਲਬਾਤ ਸੁਨਣ ਤੋਂ ਵਾਂਝੇ ਹੋ ਗਏ। ਮੈਂ ਵੀ ਸ਼ਾਂਤ ਹੋ ਚੁੱਕਾ ਸੀ। ਮੈਂ ਕਿਹਾ ਇਹ ਤਾਂ ਸਾਰੇ ਹੀ ਚੁੱਪ ਹੋ ਗਏ। ਖੰਨੇ ਵਾਲੇ ਬਲਰਾਜ ਭੰਡਾਰੀ ਕਹਿਣ ਲਗੇ ਬੋਲੀ ਜਾਣ ਦੇਣਾ ਸੀ ਤੁਸਾਂ ਕੀ ਲੈਣਾ ਸੀ ਜਿਵੇਂ ਮਰਜ਼ੀ ਕਰਦੇ। ਮੈਂ ਕਿਹਾ ਚਲੋ ਜਿਵੇਂ ਮਰਜ਼ੀ ਹੈ ਕਰ ਲਵੋ। ਸਾਹਮਣੀ ਸੀਟ ਤੇ ਬੈਠੇ ਮਰਾਠੇ ਨੇ ਕਿਹਾ 'ਆਪ ਨੇ ਹੀ ਬੰਦ ਕਰਵਾਇਆ ਹੈ ਆਪ ਹੀ ਸ਼ੁਰੂ ਕੀਜੀਏ''—ਮੈਂ ਜਾ ਕੇ ਉਹਨਾਂ ਦੇ ਲੀਡਰ ਨੂੰ ਕਿਹਾ, "ਭਾਈ ਜਾਨ ਤੁਸੀਂ ਮਰਾਠੀ ਛੱਡ ਕੇ ਭਾਵੇਂ ਤੇਲਗੂ ਬੋਲੋ ਸਾਨੂੰ ਕੋਈ ਇਤਰਾਜ਼ ਨਹੀਂ ਪਰ ਇਵੇਂ ਮੂੰਹ ਫੇਰ ਕੇ ਨਾ ਬੈਠੋ, ਕਰੋ ਕਿਰਪਾ"ਮਾਹੌਲ ਵਿਚੋਂ ਤਨਾਅ ਖਤਮ ਹੋ ਗਿਆ।

ਨਮਾਇਸ਼ ੬੦੦ ਏਕੜਾਂ ਵਿਚ ਪੱਕੀ ਤਰ੍ਹਾਂ ਸਥਿਤ ਹੈ। ਇਸ ਦੇ ੮੦ ਵਿਸ਼ਾਲ ਮੰਡਪ ਹਨ। ਇਹਨਾਂ ਮੰਡਪਾਂ ਵਿਚ ਇੰਡਸਟਰੀ, ਖੇਤੀਬਾੜੀ, ਸਾਇੰਸ, ਤਕਨਾਲੋਜੀ ਅਤੇ ਹੋਰ ਖੇਤਰਾਂ ਵਿਚ ਸੋਵੀਅਤ ਯੂਨੀਅਨ ਦੀ ਤਰੱਕੀ ਦੀ ਤਸਵੀਰ ਮਿਲਦੀ ਹੈ। ਇਥੇ ਸੋਵੀਅਤ ਯੂਨੀਅਨ ਦੇ ੧੫ ਗਣਰਾਜਾਂ ਦੇ ਵੀ ਮੰਡਪ ਹਨ। ਅੱਜ ਛੁੱਟੀ ਹੋਣ ਕਰਕੇ ਬਹੁਤ ਸਾਰੇ ਮੰਡਪ ਬੰਦ ਸਨ ਪਰ ਪੁਲਾੜ ਖੋਜ ਸੰਬੰਧੀ ਮੰਡਪ ਖੁਲ੍ਹਾ ਸੀ ਉਹ ਹੀ ਸਾਨੂੰ ਵਖਾਇਆ ਗਿਆ। ਇਥੇ ਸੋਵੀਅਤ ਯੂਨੀਅਨ ਦੇ ਪੁਲਾੜ ਖੋਜ ਵਿਚ ਕੀਤੀਆਂ ਕਾਮਯਾਬੀਆਂ ਦੇ ਇਤਿਹਾਸ ਦੇ ਮਾਡਲ ਅਤੇ ਤਸਵੀਰਾਂ ਰੱਖੀਆ ਸਨ। ਚੰਦ ਤੇ ਭੇਜੀ ਗਈ ਰੇੜ੍ਹੀ ਜਿੰਨੇ ਬਗੈਰ ਮਨੁੱਖ ਦੀ ਸਹਾਇਤਾ ਦੇ ਉਥੋਂ ਮਿੱਟੀ ਲੈ ਆਂਦੀ ਸੀ। ਉਸ ਮਿੱਟੀ (ਚਟਾਨ) ਦਾ ਮਾਡਲ, ਪੁਲਾੜ ਜਹਾਜ਼ ਦਾ ਮਾਡਲ, ਸਭ ਵਿਸ਼ੇਸ਼ ਖਿੱਚ ਦਾ ਕਾਰਨ ਸਨ। ਇਥੇ ਬੇਪਨਾਹ ਭੀੜ ਸੀ। ਗਰੁਪਾਂ ਦੇ ਗਰੁਪ ਅਪਣੇ ਅਪਣੇ ਗਾਈਡਾਂ ਨਾਲ ਨਮਾਇਸ਼ ਵੇਖ ਸਮਝ ਰਹੇ ਸਨ। ਅਸੀਂ ਦਲ ਬਦਲੀ ਕੀਤੀ ਤੇ ਮੁੜ ਸਵੇਤਲਾਨਾ ਦੇ ਗਰੁਪ ਵਿਚ ਆ ਗਏ। ਉਹਦਾ ਦੱਸਣ ਦਾ ਅੰਦਾਜ਼ ਵਿਸ਼ੇਸ਼ ਆਕਰਸ਼ਨ ਰੱਖਦਾ ਸੀ। ਪਹਿਲੇ ਸੋਵੀਅਤ ਪੁਲਾੜ ਯਾਤਰੀ ਯੂਰੀ ਗਗਾਰਿਨ ਦੀ ਵੱਡੀ ਤਸਵੀਰ ਪਿਠ ਭੂਮੀ ਵਿਚ ਸੀ।

ਭਾਵੇਂ ਅੱਜ ਤਕ ਸੋਵੀਅਤ ਯੂਨੀਅਨ ਨੇ ਕੋਈ ਅੱਸੀਆਂ ਦੇ ਲਗ ਪਗ ਪੁਲਾੜ ਯਾਤਰੀ ਪੁਲਾੜ ਵਿਚ ਭੇਜੇ ਹਨ ਪਰ ਯੂਰੀ ਗਗਾਰਿਨ ਦਾ ਨਾਮ ਪਹਿਲਾ ਪੁਲਾੜ ਯਾਤਰੀ ਹੋਣ ਕਰਕੇ ਬਹੁਤ ਪਰਸਿੱਧ ਹੈ। ਉਸਨੇ ੧੨ ਅਪਰੈਲ ੧੯੬੧ ਨੂੰ ਪੁਲਾੜ ਵਿਚ ਇਤਹਾਸਕ ਉਡਾਣ ਕੀਤੀ ਜੋ ਪਹਿਲਾਂ ਅਸੰਭਵ ਗੱਲ ਸੀ। ਇਸ ਤੋਂ ਪਹਿਲਾਂ ੪ ਅਕਤੂਬਰ ੧੯੫੭ ਨੂੰ ਸੋਵੀਅਤ ਯੂਨੀਅਨ ਵਲੋਂ ਪਹਿਲਾ ਉਪਗ੍ਰਹਿ ਬਗੈਰ ਮਨੁੱਖ ਤੋਂ ਪੁਲਾੜ ਵਿਚ ਭੇਜਿਆ ਗਿਆ ਜਿਸ ਨੇ ਧਰਤੀ ਦੇ ਦੁਆਲੇ ਚੱਕਰ ਲਏ ਇਸ ਨਾਲ ਪੁਲਾੜ ਯੁਗ ਦਾ ਆਰੰਭ ਹੋ ਗਿਆ। ਅਮਰੀਕਾ ਅਤੇ ਰੂਸ ਨੇ ਅਨੇਕਾਂ ਉਪਗ੍ਰਹਿ ਪੁਲਾੜ ਵਿਚ ਭੇਜੇ ਹਨ। ਸੋਵੀਅਤ ਯੂਨੀਅਨ ਦੇ ਕਈ ਕਾਸਮੋਨਾਟ ਇਕ ਤੋਂ ਬਹੁਤੀ ਵਾਰ ਪੁਲਾੜ ਵਿਚ ਗਏ ਹਨ। ਇਕ ਸੋਵੀਅਤ ਕਾਸਮੋਨਾਟ ਯੂਰੀ ਰੋਮਾਨੈਨਕੋ ਨੇ ੩੨੬ ਧਰਤੀ ਦੇ ਦਿਨ ਪੁਲਾੜ ਵਿਚ ਰਹਿ ਕੇ ਨਵਾਂ ਅਚੰਭਿਤ ਕਰਨ ਵਾਲਾ ਰਿਕਾਰਡ ਕਾਇਮ ਕੀਤਾ। ਸੋਸ਼ਲਿਸਟ ਦੇਸ਼ਾਂ ਤੋਂ ਇਲਾਵਾ ਹੋਰ ਦੋਸਤ ਦੇਸ਼ਾਂ ਦੇ ਕਾਸਮੋਨਾਟ ਵੀ ਸਾਂਝੀਆਂ ਉੜਾਣਾਂ ਵਿਚ ਹਿੱਸਾ ਲੈ ਚੁਕੇ ਹਨ। ਨਮਾਇਸ਼ ਵਿਚ ਸਭ ਦੀਆਂ ਤਸਵੀਰਾਂ ਸਨ। ਭਾਰਤ ਦੇ ਪਹਿਲੇ ਪੁਲਾੜ ਯਾਤਰੀ ਰਾਕੇਸ਼ ਸ਼ਰਮਾ ਦੀਆਂ ਤਸਵੀਰਾਂ ਵੀ ਸਨ। ਇਥੇ ਉਸ ਲਾਇਕਾ ਕੁੱਤੇ ਦੀ ਤਸਵੀਰ ਵੀ ਸੀ ਜੋ ਪੁਲਾੜ ਵਿਚ ਸ਼ਹੀਦ ਹੋ ਗਿਆ ਸੀ। ਇਸ ਕੁੱਤੇ ਨੂੰ ਪੂਰਨ ਸਨਮਾਨ ਵਾਲੀ ਥਾਂ ਪ੍ਰਾਪਤ ਸੀ। ਜਿਸ ਨਮਾਇਸ਼ ਵਿਚ ੧੦ ਪੰਦਰਾਂ ਦਿਨ ਲੱਗਣੇ ਲੋੜੀਂਦੇ ਸਨ ਉਹ ਦੋ ਘੰਟਿਆਂ ਵਿਚ ਅਸੀਂ ਮੁਕਾ ਲਈ। ਕੁਝ ਚਿਰ ਸਵੇਤਲਾਨਾ ਨੇ ਸਾਡੇ (ਸੈਣੀ ਅਤੇ ਮੇਰੇ ਨਾਲ) ਵਖਰਿਆਂ ਗੱਲਾਂ ਕੀਤੀਆਂ। ਅੱਜ ਸਵੇਰ ਦੀ ਪਰੇਡ ਬਾਰੇ, ਰਖਿਆ ਮੰਤਰੀ ਦੀ ਤਕਰੀਰ ਬਾਰੇ, ਸਾਡੇ ਮਾਸਕੋ ਵਿਚ ਅੰਤਮ ਛਿਣਾਂ ਬਾਰੇ ਅਤੇ ਸਾਡੇ ਨਾਲ ਵਿਚਰਕੇ ਉਹਨੂੰ ਕਿੰਨਾ ਸੁਖ ਮਿਲਿਆ ਸੀ। ਅਸੀਂ ਕਿਹਾ ਅਸੀਂ ਵੀ ਤੈਨੂੰ ਭੁਲਾਂਗੇ ਨਹੀਂ।

ਪੈਵਿਲਿਅਨ ਤੋਂ ਬਾਹਰ ਆ ਕੇ ਜੈਕਿਸ਼ਨ ਸੈਣੀ ਅਤੇ ਮੈਂ ਇਕਲੇ ਘੁਮਦੇ ਰਹੇ, ਤਸਵੀਰਾਂ ਖਿਚਦੇ ਰਹੇ ਅਤੇ ਪਤਾ ਨਹੀਂ ਕਿਵੇਂ ਵਿਛੜ ਗਏ। ਆਪਣੇ ਗਰੁਪ ਦੀਆਂ ਕਈ ਬੱਸਾਂ ਛਾਣੀਆਂ ਪਰ ਸੈਣੀ ਸਾਹਿਬ ਨਾ ਲਭੇ। ਮੈਂ ਸੋਚਿਆ ਕਿ ਦੂਸਰੀ ਬੱਸ ਤੇ ਉਹ ਚਲੇ ਗਏ ਹੋਣਗੇ। ਅੰਤ ਬੱਸ ਤੇ ਬੈਠ ਕੇ ਆ ਗਿਆ। ਸ਼ਹਿਰ ਵਿਚ ਆਣ ਕੇ ਇਕ ਥਾਂ ਬੱਸ ਰੁਕੀ। ਸਵੇਤਲਾਨਾ ਨੂੰ ਕੋਈ ਕੰਮ ਸੀ ਉਸ ਨੇ ਇਥੋਂ ਹੀ ਵਿਛੜ ਜਾਣਾ ਸੀ। ਉਹਨੇ ਬਹੁਤ ਭਾਵਨਾ ਭਰਪੂਰ ਸ਼ਬਦਾਂ ਨਾਲ ਵਿਦਾਈ ਲਈ ਤੇ ਬੱਸ ਤੋਂ ਉਤਰ ਗਈ। ਅਗੇ ਜਾ ਕੇ ਉਸ ਮੁੜ ਕੇ ਵੇਖਿਆ ਮੁੜ ਹੱਥ ਹਲਾਇਆ ਤੇ ਅਲੋਪ ਹੋ ਗਈ।...

ਵਾਪਸ ਹੋਟਲ ਆ ਕੇ ਪਤਾ ਲਗਾ ਕਿ ਸੈਣੀ ਸਾਹਿਬ ਨਹੀਂ ਪਹੁੰਚੇ।ਤਾਂ ਫਿਰ ਉਹ ਸੱਚ ਮੁੱਚ ਗਵਾਚ ਗਏ ਹਨ। ਸਾਰੇ

ਯਾਤਰੀ ਹੋਟਲ ਪੁੱਜ ਚੁੱਕੇ ਸਨ। ਰਾਤ ਨੂੰ ਅਸੀਂ ਰੇਲ ਫੜਕੇ ਕੀਵ ਨੂੰ ਚਲੇ ਜਾਣਾ ਸੀ। ਨੁਮਾਇਸ਼ ਵਾਲੀ ਥਾਂ ਵੀ ਬਹੁਤ ਦੂਰ ਸੀ। ਨਾ ਜਾਣੀਏ ਹੁਣ ਉਥੇ ਕੋਈ ਹੈ ਸੀ ਕਿ ਨਹੀਂ। ਕੋਈ ਘੰਟਾ ਕੁ ਸਮਾਂ ਇਸ ਪਰੇਸ਼ਾਨੀ ਵਿਚ ਲੱਗਾ। ਸਭ ਨੂੰ ਪਤਾ ਸੀ ਕਿ ਸੈਣੀ ਸਾਹਿਬ ਗੁਮ ਹੋ ਗਏ ਹਨ। ਮੈਂ ਆਪਣੀ ਟੂਰ ਗਾਈਡ ਰਹੀਮਾ ਨੂੰ ਕਿਹਾ ਕਿ ਤੂੰ ਨੁਮਾਇਸ਼ ਤੋਂ ਪਤਾ ਕਰ ਟੈਲੀਫੋਨ ਤੇ ਕਿ ਆਹ ਗੱਲ ਹੈ। ਏਨੇ ਚਿਰ ਨੂੰ ਸੈਣੀ ਸਾਹਿਬ ਹੱਸਦੇ ਹੋਏ ਤੁਰੇ ਆਉਣ। ਮੈਂ ਕਿਹਾ ਤੁਸਾਂ ਸਾਡਾ ਲਹੂ ਸੁਕਾ ਦਿਤਾ ਹੈ। ਕਹਿਣ ਲਗੇ ਮੈਨੂੰ ਹੋਰ ਬੱਸ ਮਿਲ ਗਈ ਸੀ।...

ਰਾਤ ਵਿਦਾਅ ਕਰਨ ਵਾਸਤੇ ਨਵਪ੍ਰੀਤ ਸਿੰਘ ਅੱਜ ਫੇਰ ਆਇਆ ਬੈਠ ਕੇ ਉਹਨੇ ਆਪਣੇ ਪਿਤਾ ਜੀ ਬੰਨੋਆਣਾ ਨੂੰ ਚਿੱਠੀ ਲਿਖੀ। ਸਾਡਾ ਇਕ ਗਰੁਪ ਰੋਟੀ ਖਾ ਕੇ ਸਟੇਸ਼ਨ ਨੂੰ ਚਲਾ ਗਿਆ ਸੀ। ਸਾਡੀ ਰੇਲ ਡੇਢ ਘੰਟਾ ਬਾਦ ਜਾਣੀ ਸੀ। ਰਾਤ ਪੈ ਚੁਕੀ ਸੀ। ਇਸ ਵੇਲੇ ਮਾਸਕੋ ਵਿਚ ਜਸ਼ਨ ਚਲ ਰਹੇ ਸਨ। ਤੋਪ ਦੇ ਗੋਲਿਆਂ ਰਾਹੀਂ ਆਤਸ਼ਬਾਜ਼ੀ ਸ਼ੁਰੂ ਹੋ ਗਈ ਸੀ। ਹੋਟਲ ਦੇ ਬਾਹਰ ਮਾਰੂ ਸਰਦੀ ਸੀ। ਪਰ ਆਤਸ਼ਬਾਜ਼ੀ ਦੀ ਖ਼ੂਬਸੂਰਤੀ ਸਰਦੀ ਦੇ ਕਿਸੇ ਵੀ ਡਰ ਤੋਂ ਤਗੜੀ ਸੀ। ਥਲਿਓਂ ਆਕਾਸ਼ ਵਿਚ ਗੋਲਾ ਸੁਟਿਆ ਜਾਂਦਾ। ਆਕਾਸ਼ ਰੰਗ ਬਰੰਗੇ ਚਮਕਦੇ ਅਗਨ 'ਫੁੱਲਾਂ' ਨਾਲ ਭਰਪੂਰ ਹੋ ਜਾਂਦਾ। ਕਈ ਕਈ ਪ੍ਰਕਾਰ ਦੇ ਪੈਟਰਨ ਬਣਦੇ ਤੇ ਬਦਲਦੇ। ਬਹੁਤ ਸੁਹਾਵਣਾ ਨਜ਼ਾਰਾ ਸੀ। ਕੋਈ ਪੌਣਾ ਘੰਟਾ ਇਹ ਨਜ਼ਾਰਾ ਅਸੀਂ ਮਾਣਿਆ ਫੇਰ ਇਹ ਕਾਰਜ ਸਮਾਪਤ ਹੋ ਗਿਆ।

ਕੀਵ ਨੂੰ ਜਾਣ ਵਾਲੀ ਗੱਡੀ ਦੇ ਪਲੇਟਫਾਰਮ ਤੋਂ ਥੋੜੀ ਦੂਰ ਹੀ ਸਾਡੀਆਂ ਬੱਸਾਂ ਖੜੀਆਂ ਸਨ। ਰੇਲ ਚਲਣ ਵਿਚ ਅਜੇ ਸਮਾਂ ਸੀ। ਬਾਹਰ ਠੰਢ ਸਿਖਰਾਂ ਤੇ ਸੀ। ਇਸ ਵਾਸਤੇ ਨਿੱਘੀ ਬੱਸ ਵਿਚ ਹੀ ਬੈਠਣ ਨੂੰ ਕਿਹਾ ਗਿਆ।

ਦੁਨੀਆ ਦੇ ਇਸ ਇਤਿਹਾਸਕ ਸ਼ਹਿਰ, ਦੋਸਤੀ ਦੇ ਨਿੱਘ ਨਾਲ ਭਰਪੂਰ ਸ਼ਹਿਰ ਨੂੰ ਅਸੀਂ ਰਾਤੀਂ ੧੦ ਵਜੇ ਅਲਵਿਦਾ ਕਹੀ। ਬਹੁਤ ਸਾਰੀਆਂ ਯਾਦਾਂ ਲੈ ਕੇ ਭਰੇ ਹੋਏ ਮਨ ਨਾਲ ਅਸੀਂ ਰੇਲ ਵਿਚ ਸਵਾਰ ਹੋਏ।...

ਸਟੇਸ਼ਨ ਤੇ ਬਿਲਕੁਲ ਭੀੜ ਨਹੀਂ ਸੀ। ਖੁਲਾ ਸਟੇਸ਼ਨ ਸੀ। ਪਲੇਟਫਾਰਮ ਦੇ ਉਤੇ ਖੜਿਆਂ ਠੰਢ ਹੀ ਲਗਦੀ ਸੀ। ਪਹਿਲੇ ਰੇਲ ਦੇ ਸਫਰ ਤੋਂ ਤਜਰਬਾ ਹਾਸਲ ਕਰਕੇ ਅਸੀਂ ਇਸ ਵਾਰ ਡਬਿਆਂ ਕੁੱਪਿਆਂ ਅਤੇ ਸੀਟਾਂ ਦੀ ਕੁਲ ਵੰਡ ਆਪ ਕੀਤੀ ਸੀ। ਇਸ ਵੰਡ ਵਿਚ ਇਕ ਅੱਧ ਭਦਰ ਪੁਰਸ਼ ਨੇ ਵਿਘਨ ਪਾਉਣ ਦਾ ਜਤਨ ਕੀਤਾ ਪਰ ਲੋਕ ਰਾਏ ਪ੍ਰਬਲ ਨਿਕਲੀ। ਵਿਘਨ ਪਾਉਣ ਵਾਲੇ ਦੀ ਨੀਯਤ ਮਾੜੀ ਨਹੀਂ ਸੀ ਆਦਤ ਮਾੜੀ ਸੀ। ਅਖੇ ਕੀ ਫਰਕ ਪੈਂਦਾ ਹੈ ਇਥੇ ਬੈਠ ਗਏ ਜਾਂ ਓਥੇ।...

ਸਾਡੇ ਵਾਲੇ ਕੁੱਪੇ ਵਿਚ ਜੈਕਿਸ਼ਨ ਜੀ ਸੈਣੀ, ਸ੍ਰੀ ਗੋਪਾਲ ਜੀ ਅਤੇ ਮੇਰੇ ਸਮੇਤ ਚਾਰ ਸਵਾਰੀਆਂ ਸਨ। ਇਥੋਂ ਦਾ ਗਾਰਡ ਬਹੁਤ ਮੋਟਾ ਖੁਲ੍ਹਾ ਅਤੇ ਹਸਮੁਖ ਵਿਅਕਤੀ ਸੀ। ਮਜ਼ਾ ਏਸ ਗੱਲ ਵਿਚ ਸੀ ਕਿ ਅਸੀਂ ਉਸ ਨਾਲ ਅੰਗਰੇਜ਼ੀ ਬੋਲਦੇ ਉਹ ਜਵਾਬ ਰੂਸੀ ਵਿਚ ਦਿੰਦਾ ਪਰ ਅਸੀਂ ਗੱਲ ਸਮਝ ਸਮਝਾ ਲੈਂਦੇ ਵਾਹਵਾ ਦਿਲਚਸਪੀ ਬਣ ਗਈ। ਮੈਂ ਉਸ ਨੂੰ ਕਿਹਾ ਜੇ ਤੇਰੇ ਨਾਲ ਪੰਜਾਬੀ ਵਿਚ ਗੱਲ ਕਰੀਏ ਤੂੰ ਤਾਂ ਉਹ ਉਹ ਵੀ ਸਮਝ ਲਵੇਂਗਾ। ਉਸ ਨੇ ਇੰਜ ਉਤਰ ਦਿਤਾ ਜਿਵੇਂ ਉਹ ਸਭ ਕੁਝ ਹੀ ਸਮਝ ਰਿਹਾ ਸੀ।

ਉਹ ਘੜੀ ਮੁੜੀ ਸਾਡੇ ਕੁੱਪਿਆਂ ਦੇ ਦਰਵਾਜ਼ੇ ਤੇ ਆ ਕੇ ਕੋਈ ਗੱਲ ਕਰੇ। ਅਸੀਂ ਸੋਚਦੇ ਰਹੇ ਕਿ ਇਹ ਕੀ ਕਹਿ ਰਿਹਾ ਹੈ। ਉਹ ਉਂਗਲ ਨਾਲ ਸਾਡੇ ਖਾਣ ਵਾਲੀਆਂ ਚੀਜ਼ਾਂ ਫਲਾਂ, ਡਬਲ ਰੋਟੀਆਂ ਅਤੇ ਸੋਡੇ ਵਲ ਇਸ਼ਾਰਾ ਕਰੇ। ਇਹ ਚੀਜ਼ਾਂ ਪੈਕ ਕਰਕੇ ਸਾਨੂੰ ਦਿਤੀਆਂ ਗਈਆਂ ਸਨ। ਅਸੀਂ ਸਮਝਿਆ ਇਹ ਖਾਣ ਨੂੰ ਮੰਗਦਾ ਹੈ। ਬਜ਼ੁਰਗ ਗੋਪਾਲ ਜੀ ਨੇ ਕੁਝ ਵਸਤੂਆਂ ਤਰਸ ਖਾ ਕੇ ਉਸ ਨੂੰ ਦੇ ਦਿਤੀਆਂ। ਉਹ ਲੈ ਗਿਆ ਤੇ ਜਾ ਕੇ ਕੂੜੇ ਵਾਲੇ ਡੱਬੇ ਵਿਚ ਜਾ ਸੁੱਟੀਆਂ। ਉਹ ਤਾਂ ਸ਼ਾਇਦ ਸਾਡੀ ਮਦਦ ਕਰਨਾ ਚਾਹੁੰਦਾ ਸੀ ਪਰ ਅਸੀਂ ਉਸ ਨੂੰ ਲੋੜਵੰਦ ਸਮਝ ਬੈਠੇ।

ਗੱਡੀ ਤੁਰਦਿਆਂ ਹੀ ਇਕ ਹੋਰ ਦਿਲਚਸਪ ਅਤੇ ਸਬਕ ਲੈਣ ਵਾਲੀ ਘਟਨਾ ਵਾਪਰੀ। ਜਿਵੇਂ ਅਗੇ ਦੱਸਿਆ ਗਿਆ ਹੈ ਡੱਬਾ ਅੰਦਰੋਂ ਹੀ ਗਰਮ ਹੁੰਦਾ ਹੈ ਅਤੇ ਵਡੇ ਵਡੇ ਸ਼ੀਸ਼ਿਆਂ ਵਿਚੋਂ ਹਵਾ ਦਾ ਅੰਦਰ ਆਉਣਾ ਨਾ ਮੁਮਕਿਨ ਹੈ। ਇਸ ਤੋਂ ਇਲਾਵਾਂ ਕੁੱਪਿਆਂ ਦੇ ਦਰਵਾਜ਼ੇ ਵੀ ਫਿਰਤੂ ਸਨ। ਚੰਗੀ ਤਰ੍ਹਾਂ ਅੰਦਰੋਂ ਬੰਦ ਕਰਕੇ ਆਰਾਮ ਨਾਲ ਸਵਿਆਂ ਜਾ ਸਕਦਾ ਸੀ। ਭਾਵੇਂ ਬਾਹਰਲੇ ਸ਼ੀਸ਼ਿਆਂ ਕਰਕੇ ਹਵਾ ਜਾਂ ਸਰਦੀ ਦਾ ਆਉਣਾ ਤਾਂ ਮੁਸ਼ਕਲ ਸੀ ਇਸ ਵਾਸਤੇ ਸਰਦੀ ਦੇ ਪਖੋਂ ਕੁੱਪੇ ਨੂੰ ਬੰਦ ਕਰਨਾ ਜ਼ਰੂਰੀ ਨਹੀਂ ਸੀ ਪਰ ਫੇਰ ਵੀ ਸਭ ਦਰਵਾਜ਼ੇ ਬੰਦ ਕਰਕੇ ਹੀ ਸੌਂ ਰਹੇ ਸਨ। ਪਰ ਸਾਡੇ ਕੁੱਪੇ ਦਾ ਦਰਵਾਜ਼ਾ ਪੂਰਾ ਬੰਦ ਨਹੀਂ ਸੀ ਹੁੰਦਾ। ਇਹ ਅੱਧ ਵਿਚ ਆ ਕੇ ਰੁਕ ਜਾਂਦਾ ਸੀ। ਅਸੀਂ ਮੋਟੇ ਗਾਰਡ ਨੂੰ ਇਹ ਦਸਿਆ ਉਹ ਜਤਨ ਕਰਦਾ ਰਿਹਾ ਠੀਕ ਕਰਨ ਦਾ ਪਰ ਦਰਵਾਜ਼ਾ ਮੁੜ ਉਥੇ ਆ ਕੇ ਰੁਕ ਜਾਵੇ। ਇਹ ਗੱਲ ਲਗ ਭਗ ਸਾਰੇ ਹੀ ਮੁਸਾਫਰ ਆਪਣੇ ਕੁੱਪਿਆਂ ਚੋਂ ਬਾਹਰ ਆ ਕੇ ਵੇਖ ਰਹੇ ਸਨ। ਮੋਟਾ ਗਾਰਡ ਪੂਰਾ ਜਤਨ ਕਰਦਾ ਰਿਹਾ ਪਰ ਦਰਵਾਜ਼ਾ ਟੱਸ ਤੋਂ ਮੱਸ ਨਾ ਹੋਇਆ। ਫਿਰ ਉਹ ਆਪਣੇ ਵਰਗੇ ਤਿੰਨ ਸਰਕਾਰੀ ਕਰਮਚਾਰੀ ਹੋਰ ਲੈ

ਆਇਆ। ਲਿਸ਼ ਲਿਸ਼ ਕਰਦੀਆਂ ਰੰਗੀਨ ਗਰਮ ਵਰਦੀਆਂ ਨਾਲ ਉਹ ਦਰਵਾਜ਼ੇ ਨੂੰ ਮੋਢੇ ਡਾਹ ਕੇ ਚਾਲੂ ਕਰਨ ਲਗੇ ਪਰ ਦਰਵਾਜ਼ਾ ਅੱੜਿਕਾ ਬਣਿਆ ਪਿਆ ਸੀ।ਐਨ ਅੱਧ ਵਿਚ ਆਕੇ ਰੁਕ ਜਾਵੇ। ਹੁਣ ਉਹ ਪੇਚਕਸ ਅਤੇ ਹੋਰ ਲੁਹਾਰੇ ਤਰਖਾਣੇ ਸੰਦ ਲੈ ਆਏ। ਥੋਹੜੀਆਂ ਫਟੀਆਂ ਉਦੇੜ ਕੇ ਚਾਲੂ ਕਰਨ ਲਗੇ ਪਰ ਗੱਲ ਨਾ ਬਣੀ। ਹੌਲੀ ਹੌਲੀ ਉਹਨਾਂ ਪੁਟਦਿਆਂ ਪੁਟਦਿਆਂ ਦਰਵਾਜ਼ੇ ਦਾ ਸਾਰਾ ਢਾਂਚਾ ਗਾਇਬ ਕਰ ਦਿਤਾ। ਚੈਨਲ ਵੀ ਪੁਟ ਦਿਤੇ। ਫਿਰ ਮੁੜ ਕੇ ਜੋੜਣ ਲਗੇ ਅਤੇ ਮੁੜ ਹੌਲੀ ਹੌਲੀ ਸਾਰਾ ਕੁਝ ਮੁੜ ਸਥਾਪਤ ਕਰ ਦਿਤਾ। ਹੁਣ ਦਰਵਾਜ਼ੇ ਦਾ ਪਲਾ ਇਸ਼ਾਰੇ ਨਾਲ ਦੌੜਦਾ ਆਵੇ। ਗਾਰਡਾਂ ਨੇ ਸੰਦ ਸੰਭਾਲੇ ਤੇ ਵਰਦੀਆਂ ਮੁੜ ਪਾਈਆਂ, ਝਾੜੀਆਂ ਪੂੰਝੀਆਂ ਤੇ ਚਲੇ ਗਏ।

ਇਸ ਸਾਰੀ ਗੱਲ ਨੇ ਸਾਡੇ ਮਨਾਂ ਤੇ ਬਹੁਤ ਜ਼ਬਰਦਸਤ ਪਰਭਾਵ ਪਾਇਆ। ਇਕੋ ਇਕ ਮਿਸਟਰ ਗੋਪਾਲ ਸੀ ਜਿਸ ਨੂੰ ਇਹ ਗੱਲ ਪਸੰਦ ਨਹੀਂ ਸੀ। ਬਜ਼ੁਰਗ ਗੋਪਾਲ ਪਲੈਨਿੰਗ ਦੇ ਮਹਿਕਮੇ ਵਿਚੋਂ ਡਿਪਟੀ ਡਾਇਰੈਕਟਰ ਰੀਟਾਇਰ ਹੋਇਆ ਸੀ। ਉਂਜ ਉਸਦਾ ਚਿਹਰਾ ਸਦਾ ਮੁਸਕਰਾਂਦਾ ਹੀ ਦਿੱਸਦਾ ਸੀ। ਪਰ ਅੱਜ ਵਾਲੀ ਗੱਲ ਤੋਂ ਉਹ ਸੰਜੀਦਾ ਸੀ। ਉਹ ਕਹੇ ਕਿ ਜੇ ਪੜ੍ਹੇ ਲਿਖਿਆਂ ਕੋਲੋਂ ਮਜ਼ਦੂਰਾਂ ਦਾ ਕੰਮ ਕਰਾਇਆ ਜਾਏਗਾ ਤਾਂ ਇਹ ਦੇਸ਼ ਛੱਡ ਜਾਣਗੇ। ਉਹ ਲੈਨਿਨਗਰਾਦ ਤੋਂ ਹੀ ਇਹ ਕਹਿੰਦਾ ਸੀ ਕਿ ਬੁਧੀਜੀਵੀ ਜੇ ਕੰਮ ਕਰਨ ਲਗ ਪਏ ਤਾਂ ਉਹ ਉਪਰਾਮ ਹੋ ਕੇ ਦੇਸ਼ ਛੱਡ ਜਾਣਗੇ। ਅਸੀਂ ਸਮਝਾਇਆ ਕਿ ਬਾਹਰਲੇ ਦੇਸ਼ ਤਾਂ ਹੱਥੀਂ ਕ੍ਰਿਤ ਕਰਨ ਵਾਲਿਆਂ ਨੂੰ ਮਾਨਤਾ ਦਿੰਦੇ ਹਨ। ਹਥੀਂ ਕੰਮ ਕਰਨਾ ਤਾਂ ਬਹੁਤ ਚੰਗਾ ਹੈ। ਅਸੀਂ ਪੁਛਿਆ ਤੁਸੀਂ ਕਿਵੇਂ ਕੰਮ ਕਰਦੇ ਸੀ ਪਲੈਨਿੰਗ ਮਹਿਕਮੇ ਵਿਚ। ਉਸ ਦਾ ਉਤਰ ਸੀ ਕਿ ਅਸੀਂ ਬਹੁਤ ਸੋਚ ਵਿਚਾਰ ਕਰਕੇ ਪੂਰੀ ਤਰ੍ਹਾਂ ਪਲੈਨ ਕਰਦੇ ਸੀ ਤਾਂ ਜੋ ਕਝ ਨੁਕਸ ਨਾ ਪਵੇ। ਬਜ਼ੁਰਗ ਗੋਪਾਲ ਦੀਆਂ ਗੱਲਾਂ ਤੋਂ ਬਹੁਤ ਧੀਰਜ ਵਾਲਿਆਂ ਨੂੰ ਵੀ ਖਿਝ ਆਉਣ ਲਗੀ। ਜਿਹੜੀ ਗੱਲ ਸੱਭ ਨੂੰ ਵਧੀਆ ਲਗੀ ਉਹ ਹੀ ਉਸ ਨੂੰ ਮਾੜੀ ਲਗ ਰਹੀ ਸੀ ਪਰ ਸਾਰਿਆਂ ਦੀਆਂ ਦਲੀਲਾਂ ਅਗੇ ਉਹ ਖਾਮੋਸ਼ ਹੋ ਗਿਆ।

ਰਾਤ ਮੋਟਾ 'ਗਾਰਡ' ਚਾਹ ਤੇ ਕਾਫੀ ਵੀ ਤਿਆਰ ਕਰਕੇ ਮੁਸਾਫਰਾਂ ਨੂੰ ਦੇ ਰਿਹਾ ਸੀ।

ਸਵੇਰੇ ਸਵੇਰੇ ਜਦੋਂ ਮੈਂ ਟਾਇਲਟ ਜਾਣ ਵਾਸਤੇ ਕੂਪੇ ਚੋਂ ਬਾਹਰ ਆਇਆ ਤਾਂ ਮੋਟਾ 'ਗਾਰਡ' ਝਾੜੂ ਫੜਕੇ ਸਫਾਈ ਕਰ ਰਿਹਾ ਸੀ। ਭਾਵ ਕਿ ਉਹ ਡੱਬੇ ਦੀਆਂ ਸਵਾਰੀਆਂ ਦਾ ਹਰ ਤਰ੍ਹਾਂ ਜ਼ਿਮੇਵਾਰ ਸੀ।

ਉਸਦੇ ਮੁਕਾਬਲੇ ਵਿਚ ਸਾਡੇ ਕੀ ਹਾਲ ਹੈ। ਇਹ ਕਿਸੇ ਨੂੰ ਵੀ ਦੱਸਣ ਪੁਛਣ ਦੀ ਲੋੜ ਨਹੀਂ। ਓਪਿੰਦਰ ਨਾਥ ਅਸ਼ਕ ਦੀ ਇਕ ਕਹਾਣੀ ਹੈ "ਕਾਰਟੂਨ ਦਾ ਨਾਇਕ"। ਇਸ ਵਿਚ ਵੀ ਭਾਰਤੀ ਰੇਲ ਤੇ ਸਫਰ ਦਾ ਜ਼ਿਕਰ ਹੈ। ਬਹੁਤ ਗਰਮੀਆਂ ਦਾ ਸਮਾਂ ਹੈ। ਗੱਡੀ ਇਲਾਹਾਬਾਦ ਤੋਂ ਲਖਨਊ ਜਾਣੀ ਹੈ। ਚਾਕ ਨਾਲ ਲਿਖ ਕੇ ਬਣਾਏ ਫਸਟ ਕਲਾਸ ਦੇ ਡੱਬੇ ਵਿਚ ਉਤਲੀ ਬਰਥ ਇਕ ਲੀਡਰ ਨੂੰ ਅਲਾਟ ਹੁੰਦੀ ਹੈ। ਡੱਬਾਂ ਫਸਟ ਕਲਾਸ ਦਾ ਪਰ ਪੱਖਾ ਨਹੀਂ ਚਲਦਾ। ਲੀਡਰ ਗਾਰਡ ਕੋਲ ਸ਼ਕਾਇਤ ਕਰਦਾ ਹੈ। ਗਾਰਡ ਦਾ ਉਤਰ ਹੈ ਹੁਣ ਟਾਈਮ ਨਹੀਂ ਅਗਲੇ ਸਟੇਸ਼ਨ ਤੇ ਮਿਸਤਰੀ ਬੁਲਾ ਕੇ ਪੱਖਾ ਠੀਕ ਕੀਤਾ ਜਾਊ। ਰਾਤ ੧੦ ਵਜੇ ਗੱਡੀ ਚਲਦੀ ਹੈ ਅਗਲਾ ਸਟੇਸ਼ਨ ਪਰਾਗ ਦਾ ਵੀ ਲੰਘ ਜਾਂਦਾ ਹੈ। ਉਸ ਤੋਂ ਅਗਲੇ ਸਟੇਸ਼ਨ ਤੇ ਲੀਡਰ ਸਵਾਰੀ ਫਿਰ ਗਾਰਡ ਦੇ ਡੱਬੇ ਵਲ ਦੌੜਦੀ ਹੈ ਪਰ ਸੀਟੀ ਵਜ ਜਾਂਦੀ ਹੈ। ਗਰਮੀ ਕਾਰਨ ਸਵਾਰੀ ਕਪੜੇ ਲਾਹ ਦਿੰਦੀ ਹੈ। ਬਲੇ ਵਾਲੀਆਂ ਸੀਟਾਂ ਨੂੰ ਬਾਹਰੋਂ ਹਵਾ ਆ ਰਹੀ ਉਪਰ ਵਾਲੇ ਉਬਲਦੇ ਪਏ ਹਨ। ਇਕ ਵੱਡੇ ਸਟੇਸ਼ਨ ਤੇ ਉਹ ਮੁੜ ਗਾਰਡ ਨੂੰ ਜਾ ਲਭਦਾ ਹੈ। ਗਾਰਡ ਕਹਿੰਦਾ ਹੈ 'ਮੇਰੇ ਕੋਲ ਭੱਜੇ ਆਉਂਦੇ ਹੋ। ਮੈਂ ਮਿਸਤਰੀ ਨਹੀਂ ਗਾਰਡ ਹਾਂ। ਤੁਸੀ ਸਟੇਸ਼ਨ ਮਾਸਟਰ ਨੂੰ ਕਹੋ।

ਕਿਤੇ ਅੱਧੀ ਰਾਤ ਬਾਦ ਇਕ ਸਟੇਸ਼ਨ ਮਾਸਟਰ ਇਕ ਮਿਸਤਰੀ ਨੂੰ ਲੈ ਕੇ ਆਉਂਦਾ ਹੈ। ਮਿਸਤਰੀ ਕਦੇ ਸਵਿਚ ਘੁਮਾਉਂਦਾ ਹੈ ਕਦੇ ਤਾਰਾਂ ਲਾਕੇ ਅਤੇ ਛੱਡਕੇ ਵੇਖਦਾ ਹੈ। ਪੱਖੇ ਵਿਚ ਹਰਕਤ ਨਹੀਂ ਆਉਂਦੀ। ਮਿਸਤਰੀ ਨਿਰਣਾ ਦਿੰਦਾ ਹੈ ਕਿ ਇਹ ਪੱਖਾ ਬਿਲਕੁਲ ਖਰਾਬ ਹੈ। ਇਹ ਵਰਕਸ਼ਾਪ ਵਿਚ ਜਾ ਕੇ ਹੀ ਠੀਕ ਹੋਵੇਗਾ। ਮਿਸਤਰੀ ਆਲਾ ਦੁਆਲਾ ਘੋਖ ਕੇ ਹੋਰ ਘੋਸ਼ਨਾ ਵੀ ਕਰਦਾ ਹੈ। ਇਹ ਸਾਰਾ (ਫਸਟ ਕਲਾਸ ਵਾਲਾ)ਡੱਬਾ ਹੀ ਇਸ ਗੱਡੀ ਨਾਲ ਨਹੀਂ ਹੋਣਾ ਚਾਹੀਦਾ ਸੀ। ਇਹ ਤਾਂ ਕੰਡਮ ਡੱਬਾ ਹੈ। ਇਹ ਇਸ ਗੱਡੀ ਨਾਲ ਆ ਕਿਵੇਂ ਗਿਆ?

ਦਿਨ ਚੜ੍ਹਿਆ ਤਾਂ ਰੇਲ ਸੋਵੀਅਤ ਯੂਨੀਅਨ ਦੇ ਯੂਕਰੇਨ ਗਣਰਾਜ ਵਿਚ ਜਾ ਰਹੀ ਸੀ। ਦੂਰ ਦੂਰ ਤਕ ਖਾਲੀ ਇਲਾਕਾ ਸੀ। ਬਰਫਾਂ ਦੇ ਮੈਦਾਨ ਲਗਦੇ ਸਨ। ਕਿਤੇ ਕਿਤੇ ਵੱਡੇ ਫ਼ਾਰਮਾਂ ਨੂੰ ਚਲਾਉਣ ਵਾਲੀਆਂ ਮਸ਼ੀਨਾਂ, ਟਰੈਕਟਰ ਤੇ ਕੰਬਾਈਨਾਂ ਆਦਿ ਖੜੀਆਂ ਦਿਸਦੀਆਂ ਸਨ। ਸ਼ੀਸ਼ੇ ਤੋਂ ਬਾਹਰ ਝਾਕਿਆ ਅੰਦਾਜ਼ਾ ਹੁੰਦਾ ਸੀ ਕਿ ਬਾਹਰ ਸਰਦੀ ਸਿਫਰ ਦਰਜੇ ਤੋਂ ਵੀ ਥੱਲੇ ਹੈ। ਕਿਤੇ ਕਿਤੇ ਵੱਡੇ ਵੱਡੇ ਭਾਰੇ ਕੋਟ ਪਾਈ ਮਨੁੱਖ ਦਿਸਦੇ ਸਨ। ਸੂਰਜ ਦੀ ਧੁੱਪ ਨਹੀਂ ਸੀ ਬੱਦਲਵਾਈ ਹੋਣ ਕਰਕੇ ਜ਼ਿਆਦਾ ਕੁਝ ਦਿੱਸਦਾ ਵੀ ਨਹੀਂ ਸੀ। +

# ਰਾਜ ਲੀਲਾ ਤੇਰੈ ਨਾਮਿ ਬਨਾਈ

(ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪ੍ਰਯੋਗ ਸਮਾਗਮ ੧੯੯੮)

ਸ੍ਰੀ ਭੈਣੀ ਸਾਹਿਬ, ਹਰ ਸਾਲ ਸਾਲਾਨਾ ਜੱਪ-ਪ੍ਰਯੋਗ ਸਮਾਗਮ ਹੁੰਦਾ ਹੈ। ਇਕ ਮਹੀਨਾ ਲਗਾਤਾਰ ਨਾਮ ਸਿਮਰਨ ਦਾ ਅਭਿਆਸ ਕਾਰਜ ਹੁੰਦਾ ਹੈ। ਹਰ ਸਾਲ ਹੀ ਇਸ ਤੇ ਜਾਈਦਾ ਹੈ ਪਰ ਇਸ ਵਾਰ ਦਾ ਇਹ ਸਮਾਗਮ ਬਹੁਤ ਅਦੁਤੀ ਤੇਜਮਈ ਅਤੇ ਨਵੇਂ ਪ੍ਰਭਾਵ ਵਾਲਾ ਸੀ।

ਉਹ ਅਕਾਲ ਪੁਰਖ ਜਿਸਦੇ ਇਕ ਛਿਨ ਧਿਆਉਣ ਬਾਰੇ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

ਏਕ ਚਿਤ ਜਿਹ ਇਕ ਛਿਨ ਧਿਆਇਓ
ਕਾਲ ਫਾਸ ਕੇ ਬੀਚ ਨ ਆਇਓ

ਉਸਦੇ ਨਾਮ ਦਾ ਰਟਨ ਇਥੇ ਪੂਰੇ ਸਾਲ ਤੋਂ ਸਾਮੂਹਿਕ ਰੂਪ ਵਿਚ ਰੋਜ਼ਾਨਾ ਅੱਠ ਅੱਠ ਘੰਟੇ ਪ੍ਰਤੀ ਵਿਅਕਤੀ ਹੁੰਦਾ ਰਿਹਾ ਹੈ। ਰੋਗ ਸੋਗ ਦੋਖਾਂ ਨੂੰ ਹਰਨ ਵਾਲੇ ਇਸ ਨਾਮ ਨੂੰ ਜਪਣ ਵਾਲੇ ਮਹਾਂਪੁਰਖਾਂ ਦੀ ਗਿਣਤੀ ਸਦਾ ਵਧਦੀ ਹੀ ਗਈ ਨੌਜੁਆਨਾਂ ਨੇ ਵੀ ਇਸ ਵਿਚ ਭਰਪੂਰ ਹਿੱਸਾ ਲਿਆ। ਅਮ੍ਰਿਤ ਵੇਲੇ ਸੁਕੇਸ ਇਸ਼ਨਾਨ ਕਰਕੇ ਇਹ ਨਾਮ ਅਭਿਆਸੀ ਚੌਕੜੇ ਮਾਰਕੇ ਬੈਠਦੇ ਅਤੇ ਚਾਰ ਘੰਟੇ ਦਾ ਨਾਮ ਸਿਮਰਨ ਹੁੰਦਾ। ਦੁਪਹਿਰ ਵੇਲੇ ਫੇਰ ਚਾਰ ਘੰਟੇ ਹੁੰਦਾ। ਇਸ ਤੋਂ ਵਧ ਅਮ੍ਰਿਤ ਵੇਲੇ ਦਾ ਸ੍ਰੀ ਆਸਾ ਦੀ ਵਾਰ ਦਾ ਕੀਰਤਨ। ਦੁਪਹਿਰੋਂ ਬਾਦ ਦਾ ਰਾਗੀਆਂ ਦਾ ਕੀਰਤਨ, ਇਤਿਹਾਸਕ ਗ੍ਰੰਥਾਂ ਦੀ ਕੱਥਾ ਅਤੇ ਫੇਰ ਢੋਲਕ ਛੈਣਿਆਂ ਦੁਆਰਾ ਪੁਰਾਤਨ ਸਿਧੀਆਂ ਅਤੇ ਲੰਮੀਆਂ ਹੇਕਾਂ ਵਾਲੀਆਂ ਧਾਰਨਾਂ ਵਾਲਾ ਕੀਰਤਨ ਹੁੰਦਾ। ਇਸ ਤੋਂ ਇਲਾਵਾ ਸੇਵਾ ਕਾਰਜ ਚਲਦੇ ਰਹਿੰਦੇ। "ਅਲਪ ਆਹਾਰ ਸੁਲਪ ਸੀ ਨਿੰਦ੍ਰ" ਨਾਲ ਇਸ ਮਹਾਂ ਯੱਗ ਵਿਚੋਂ ਸਾਧੂ ਜਨ ਕੁੰਦਨ ਬਣ ਕੇ ਨਿਕਲੇ ਹੋਏ ਸਨ।

ਸੀਲ ਸੰਤੋਖ ਦੇ ਧਾਰਨੀ ਤ੍ਰਿਗੁਣਾਂ ਤੋਂ ਅਤੀਤ, ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਵਸ ਵਿਚ ਕਰਕੇ ਆਤਮ ਤੱਤ ਦੇ ਖੋਜੀ, ਪਰਮ ਪੁਰਖ ਨੂੰ ਸਿਮਰਦੇ ਮਹਾਂ ਜੋਗੀਆਂ ਦਾ ਪੂਰੇ ਸਾਲ ਦਾ ਇਹ ਮਹਾਂ-ਯੱਗ ੧੦ ਨਵੰਬਰ ਨੂੰ ਸਮਾਪਤ ਹੋਣਾ ਸੀ। ਗੋਲ ਮੰਦਰ ਵਿਚ ਲਗਾਤਾਰ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸੋਧ ਮਰਿਆਦਾ ਪੂਰਬਕ ਅਖੰਡ ਪਾਠ ਨਿਰੰਤਰ ਚਲਦੇ ਆਏ ਸਨ। ਇਹਨਾਂ ਕਾਰਜਾਂ ਵਿਚ ਭਾਗ ਲੈਣ ਵਾਲੇ ਸੰਤ ਮਹਾਤਮਾ ਦੱਭ ਦੀਆਂ ਸਫਾਂ ਤੇ ਭੁੰਜੇ ਵਿਸ਼ਰਾਮ ਕਰਕੇ ਆਪਣੀ ਆਪਣੀ ਰੋਲ ਨਿਭਾਉਂਦੇ। ਹਵਨ ਸਾਮਗਰੀ, ਕੜਾਹ ਪ੍ਰਸ਼ਾਦ ਦੀਆਂ ਲਪਟਾਂ ਵਿਚੋਂ ਦੇਸੀ ਘਿਓ ਦੀ ਸੁਗੰਧੀ ਵਾਯੂ ਮੰਡਲ ਨੂੰ ਨਿਖਾਰ ਬਖਸ਼ਦੀ। ਕਲਜੁਗ ਵਿਚ ਪੂਰੇ ਸਤਿਜੁਗ ਦਾ ਵਾਰਾ ਪਹਿਰਾ ਲਗਾ ਹੋਇਆ ਪ੍ਰਤੀਤ



ਮੇਲੇ ਦੇ ਦਰਸ਼ਨਾਂ ਵਾਸਤੇ ਸੰਗਤਾਂ ਕੀਰਤਨ ਕਰਦੀਆਂ ਆ ਰਹੀਆਂ ਹਨ

ਹੁੰਦਾ ਸੀ।

## ਰਾਤ ਦੇ ਦੀਵਾਨ

੭ ਨਵੰਬਰ ਦੀ ਸ਼ਾਮ ਨੂੰ ਜਦੋਂ ਮੈਂ ਭੈਣੀ ਸਾਹਿਬ ਪੁਜਾ ਤਾਂ ਦੋ ਦੀਵਾਨ ਸ਼ਾਮ ਨੂੰ ਲਗੇ ਸਨ। ਇਕ ਤਾਂ ਹਰੀਮੰਦਰ ਵਿਚ ਸੂਬਾ ਸੇਵਾ ਸਿੰਘ ਜਗਾਧਰੀ ਵਲੋਂ ਅਤੇ ਦੂਸਰਾ ਜਥੇਦਾਰ ਗਿਆਨ ਸਿੰਘ ਜੀ ਵੀਰੋਕੇ ਵਾਲਿਆਂ ਦਾ ਦੂਸਰਾ ਦੀਵਾਨ ਬਗੈਰ ਸਾਏ ਤੋਂ ਪਿੰਡ ਵਿਚ ਖੁਲੇ ਮੈਦਾਨ ਵਿਚ ਸੀ। ਹੇਠਾਂ ਬੈਠਣ ਵਾਸਤੇ ਪਰਾਲੀ ਵਿਛਾਈ ਹੋਈ ਸੀ। ਰਾਤ ਦੇ ਹਨੇਰੇ ਵਿਚ ਨਿੰਮੀ ਨਿੰਮੀ ਲੋਅ ਵਿਚ ਨਾ ਕਿਸੇ ਦਾ ਚਿਹਰਾ ਦਿਸੇ ਨਾ ਕਿਸੇ ਦੇ ਪਹਿਰਾਵੇ ਦੀ ਸੱਜ ਧੱਜ। ਬਸ ਕੰਨਾਂ ਵਿਚ ਸ਼ਬਦ ਦੀ ਧੁਨ ਹੀ ਸੁਣਾਈ ਦਿੰਦੀ ਸੀ। ਮੈਂ, ਸ੍ਰੀ ਪ੍ਰੀਤਮ ਸਿੰਘ ਕਵੀ ਅਤੇ ਮਾਸਟਰ ਅਮਰੀਕ ਸਿੰਘ ਨਾਲ ਖਾਮੋਸ਼ ਇਕ ਕੋਨੇ ਬੈਠ ਕੇ ਦੀਵਾਨ ਸੁਣਿਆ। ਗੁਰਬਾਣੀ ਦੇ ਪਰਮਾਣਾਂ ਦਾ ਪਰਵਾਹ ਤੇ ਸੰਗੀਤ ਦੀਆਂ ਲਹਿਰਾਂ—

ਹਰੀ ਮੰਦਰ ਵਿਚ ਵੱਖ ਵੱਖ ਜਥੇਦਾਰਾਂ ਨੇ ਦੀਵਾਨ ਲਾਈ ਰਖੇ ਸਨ। ਇਹਨਾਂ ਵਿਚ ਹੀ ਇਕ ਨਵੇਂ ਸੁੰਦਰ ਚਿਹਰੇ ਦੇ ਦਰਸ਼ਨ ਹੋਏ। ਇਹ ਕੈਨੇਡਾ ਤੋਂ ਆਏ ਸੂਬਾ ਰੇਸ਼ਮ ਸਿੰਘ ਜੀ ਸਨ।

## ਅਨੂਪਮ ਆਸਾ ਦੀ ਵਾਰ

੮ ਨਵੰਬਰ ੧੯੯੮ ਮੰਗਲਵਾਰ ਤੜਕੇ : ਦੀਵਾਨ ਅਸਥਾਨ ਸਿਮ੍ਰਤੀ ਮੰਦਰ ਦਾ ਵਿਸ਼ਾਲ ਹਾਲ ਆਸਾ ਦੀ ਵਾਰ ਦਾ ਕੀਰਤਨ ਪੰਜ ਫੁਟ ਉੱਚੀ ਸਟੇਜ ਤੇ ਹੋ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਾਜ਼ ਦਿਲਰੁਬਾ ਨਾਲ ਰਾਗੀਆਂ ਵਲ ਮੂੰਹ ਕਰਕੇ ਕੀਰਤਨ ਕਰ ਰਹੇ ਹਨ। ਸਾਹਮਣੇ ਥੋਹੜਾ ਥਾਂ ਖਾਲੀ ਹੈ ਅਤੇ ਫੇਰ ਸਨਮੁਖ ਬੈਠੇ ਹਨ ਰਾਗੀ ਸਿੰਘ। ਆਸਾ ਦੀ ਵਾਰ ਰੋਜ਼ ਹੋਣ ਵਾਲਾ ਕੀਰਤਨ ਹੈ ਪਰ ਅਜ ਦਾ ਕੀਰਤਨ ਨਵੀਂ ਸਵੇਰ ਵਰਗਾ ਦਿਲਾਂ ਨੂੰ ਝਕਝੋਰਨ ਵਾਲਾ ਸੀ। ਕਦੀ ਸਮਾਂ ਐਸਾ ਹੁੰਦਾ ਹੈ ਕਿ ਸਭ ਕੁਝ ਸੁਰ ਵਿਚ ਹੁੰਦਾ ਹੈ ਸੂਤਰਬਧ ਹੋਇਆਂ। ਸੁਰਾਂ ਵੀ ਮੌਜੂਦ ਸਨ ਤਾਲ ਤੇ ਲੈਅ ਵੀ ਸ਼ਬਦ ਵੀ ਅਤੇ ਇਹਨਾਂ ਮਾਧਿਅਮਾਂ ਰਾਹੀਂ ਜਿਸ ਗੱਲ ਦੀ ਸਿਫਤ ਕੀਤੀ ਜਾਂਦੀ ਹੈ ਉਹ ਚੀਜ਼ ਵੀ ਮੌਜੂਦ ਸੀ, ਸਤਿਗੁਰੂ ਅਤੇ ਨਾਮ। ਭਗਤੀ ਅਤੇ ਕਲਾ ਇਕ ਮਿਕ ਹੋਏ ਪਏ ਸਨ। ਬ੍ਰਹਮੰਡ ਦਾ ਸਭ ਤੋਂ ਸੁਖਦਾਈ ਸ਼ਥਾਨ ਇਸ ਵੇਲੇ ਸ੍ਰੀ ਭੈਣੀ ਸਾਹਿਬ ਦਾ ਸਿਮ੍ਰਤੀ ਮੰਦਿਰ ਹੀ ਸੀ। ਆਸਾ ਦੀ ਵਾਰ ਦਾ ਕੀਰਤਨ ਤਾਂ ਹੈ ਹੀ ਅਨੂਪਮ ਸੀ ਪਰ ਸੰਗੀਤ ਸੁਰਾਂ ਨਾਲ ਮਾੜੀ ਮੋਟੀ ਸਾਂਝ ਰਖਣ ਵਾਲਿਆਂ ਨੂੰ ਤਾਂ ਬਦੋਬਦੀ ਹਿਲਾ ਕੇ ਰੱਖ ਰਿਹਾ ਸੀ। ਆਪ ਮੁਹਾਰੀ ਬੇਲਗਾਮ ਮਸਤੀ ਦਾ ਵਾਤਾਵਰਨ ਤਾਰੀ ਹੋ ਰਿਹਾ ਸੀ। ਆਸਾ ਦੇਸ, ਬਿਲਾਵਲ, ਅਲਹੀਆ, ਬਿਲਾਵਲ ਆਸਾਵਰੀ, ਭੈਰਵੀ ਦੀਆਂ ਸੁਰਾਂ ਵਿਚ ਧਰੁਪਦ, ਧਮਾਰ, ੧੩-੧੪, ਮਾਤਰਾਂ ਦੀਆਂ ਬੰਦਸ਼ਾਂ ਤਿੰਨ ਤਾਲ, ਦੀਪਚੰਦੀ ਵਿਚ ਵਿਲੰਭਿਤ ਅਤੇ ਦਰੁਤ ਬੰਦਸ਼ਾਂ ਵਿਚ ਰਚਨਾਵਾਂ। ਬਹੁਤ ਟਿਕਾ ਬਹੁਤ ਇਕਾਗਰਤਾ, ਬਹੁਤ ਸੂਖਮਤਾ ਅਤੇ ਪਰਬੀਨਤਾ ਨਾਲ ਜਾਦੂ ਬਖੇਰ ਰਹੀਆਂ ਸਨ। ਸਤਿਗੁਰੂ ਜੀ ਦੇ ਮੁਖਾਰਬਿੰਦ ਚੋਂ ਨਿਕਲੇ ਗੁਰਬਾਣੀ ਦੇ ਵਾਕ ਹਿਰਦੇ ਤੋਂ ਹਿਰਦੇ ਦਾ ਸੰਪਰਕ ਕਰ ਰਹੇ ਸਨ। ਸੁਖਦੇਵ ਸਿੰਘ ਅੱਜ ਕਮਾਲ ਦੀ ਪਖਾਵਜ ਵਜਾ ਰਿਹਾ ਸੀ। ਬਹੁਤ ਅਧਿਕਾਰ ਨਾਲ ਬਹੁਤ ਭਰੋਸੇ ਨਾਲ। ਸੰਤ ਖਜ਼ਾਨ ਸਿੰਘ ਦਾ ਅਦੁਤੀ ਤਬਲਾਵਾਦਨ ਵਿਸਮਾਦੀ ਕ੍ਰਿਤ ਸੀ। ਮਹਾਰਾਜ ਬੀਰ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਦਾ ਗਾਇਨ ਸ਼ਾਸਤਰੀ ਸੰਗੀਤ ਦੇ ਦੀਰਘ ਅਭਿਆਸ ਦਾ ਸਬੂਤ ਸੀ। ਮੈਨੂੰ ਯਾਦ ਆਇਆ ਕਿ ਸੰਗੀਤ ਦੇ ਇਹ ਜੁਆਨ ਵਿਦਿਆਰਥੀ ਅੱਜ ਤੋਂ ਕੋਈ ਦਸ ਬਾਰਾਂ ਸਾਲ ਪਹਿਲਾਂ ਜਦੋਂ ਅਜੇ ਬੱਚੇ ਸਨ ਤਾਂ ਉਦੋਂ ਹੀ ਸਤਿਗੁਰਾਂ ਨੇ ਇਹਨਾਂ ਦੇ ਜ਼ਿਮੇ ਆਸਾ ਦੀ ਵਾਰ ਦਾ ਕੀਰਤਨ ਲਾ ਦਿਤਾ। ਦਿੱਲੀ ਪੂਸਾ ਰੋਡ ਤੇ ਕੀਰਤਨ ਕਰ ਰਹੇ ਸਨ। ਬਾਰੀਕ ਤੋਤਲੀਆਂ ਆਵਾਜ਼ਾਂ ਸਨ। ਹੁਕਮ ਮੰਨਕੇ ਲਗੇ ਹੋਏ ਸਨ ਵਿਚਾਰੇ। ਇਕ ਸਜਨ ਦੀਵਾਨ ਅਸਥਾਨ ਤੋਂ ਬਾਹਰ ਮਿਲਿਆ ਕਹਿਣ ਲਗਾ ਅੱਜ ਬਕਰੀਆਂ ਨੇ ਵਾਰ ਲਾਈ ਹੈ। ਭਾਵ ਸੀ ਬਕਰੀਆਂ ਵਾਂਗ ਨਿਆਣੇ ਮਿਆਂਕਦੇ ਸਨ।

ਅੱਜ ਇਹਨਾਂ ਜੁਆਨਾਂ ਦੀ ਸਰਗਮਕਾਰੀ ਅਤੇ ਕੱਦ ਕਾਠ ਵੇਖ ਲਗ ਰਿਹਾ ਸੀ ਕਿ ਬਕਰੀਆਂ ਬੱਬਰ ਸ਼ੇਰ ਬਣ ਗਈਆਂ ਹਨ। ਭਾਰਤ ਦੇ ਬਹੁਤ ਮਿਠੇ ਪਿਆਰੇ ਸੰਗੀਤਕਾਰ ਉਸਤਾਦ ਪਿਆਰਾ ਸਿੰਘ ਦੀ ਤਾਰ ਸ਼ਹਿਨਾਈ ਦੀਆਂ ਧੁਨਾਂ ਅਤੇ ਨਾਲ ਹੀ ਉਹਨਾਂ ਦੇ ਸ਼ਾਗਿਰਦ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਦੀਆਂ ਸੁਰਾਂ ਇਕ ਮਿਕ ਹੋ ਕੇ ਸੰਗੀਤ ਦੀ ਸੁਰ ਗੰਗਾਂ ਹੀ ਲਹਿਰਾਂ ਬਖੇਰ ਰਹੀਆਂ ਸਨ। ਮੇਰੇ ਦਿਲ ਵਿਚ ਪਹਿਲੀ ਵਾਰ ਸ਼ਹਿਨਸ਼ਾਹ ਨਾ ਹੋਣ ਦਾ ਭਰਮ ਲਗਾ। ਜੇ ਮੈਂ ਸ਼ਹਿਨਸ਼ਾਹ ਹੁੰਦਾ ਤਾਂ ਇਹਨਾਂ ਕਲਾਕਾਰਾਂ ਦੇ ਗਲਾਂ ਵਿਚ ਹੀਰਿਆਂ ਦੇ ਹਾਰ ਪਾ ਦਿੰਦਾ। ਫੇਰ ਮਨ ਵਿਚ ਖਿਆਲ ਆਇਆ ਕਿ ਸ਼ਹਿਨਸ਼ਾਹ ਹੁੰਦਾ ਤਾਂ ਵੀ ਇਹ ਚੀਜ਼ ਪ੍ਰਾਪਤ ਨਹੀਂ ਸੀ ਹੋ ਸਕਣੀ। ਕਿਸੇ ਦੌਲਤ, ਕਿਸੇ ਮਾਇਆ ਜਾਂ ਲਾਲਚ ਨਾਲ ਇਹ ਅਨੰਦ ਪ੍ਰਾਪਤ ਨਹੀਂ ਹੋ ਸਕਦਾ ਨਾ ਇਹ ਧੁਨਾਂ ਬਣਾਈਆਂ ਜਾ ਸਕਦੀਆਂ ਹਨ ਨਾ ਇਹਨਾਂ ਦਾ ਉਨਾਂ ਅਸਰ ਹੋ ਸਕਦਾ ਹੈ। ਇਹ ਇਕ ਵੱਡੀ ਪ੍ਰਕ੍ਰਿਆ ਦਾ ਭਾਗ ਹੈ। ਬੇਹਿਸਾਬ ਨਾਮ ਸਿਮਰਨ, ਸੰਗਤ ਦਾ ਸਾਤਵਿਕ ਬਿਰਤੀ ਵਿਚ ਇਕ ਮਨ ਚਿਤ ਹੋ ਕੇ ਦਵੈਸ਼ ਰਹਿਤ ਹੋ ਕੇ ਬੈਠਨਾ, ਮਨੋ ਬ੍ਰਿਤੀਆ ਤੇ ਨਿਯੰਤਰਨ ਹੋਣਾ ਅਤੇ ਸੰਗੀਤ ਕਲਾ ਦੇ

ਉੱਚਤਮ ਪੱਧਰ ਦਾ ਹੋਣਾ ਅਤੇ ਹੋਰ ਬਹੁਤ ਕੁਝ ਜੋ ਸ਼ਬਦਾਂ ਦੇ ਘੇਰੇ ਤੋਂ ਬਾਹਰ ਦੀ ਗੱਲ ਹੈ। ਸਿਰੇ ਦੀ ਗੱਲ ਤਾਂ ਇਹ ਹੈ ਕਿ ਇਹ 'ਗੁਰ ਪ੍ਰਸਾਦਿ ਹੈ'। ਗੁਰੂ ਦੀ ਕ੍ਰਿਪਾ ਹੈ। ਕ੍ਰਿਪਾ ਬਿਨਾਂ ਕੁਝ ਵੀ ਨਹੀਂ।ਕ੍ਰਿਪਾ ਹੋਵੇ ਤਾਂ "ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ" ਪਰ ਜੇ ਕ੍ਰਿਪਾ ਅਤੇ ਨਦਰ ਨਾ ਹੋਵੇ ਤਾਂ "ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ। ਦਰ ਮੰਗਨਿ ਭਿਖ ਨਾ ਪਾਇਦਾ"। ਇਹ ਅਨੰਦ ਅਤੇ ਸੁਆਦ, ਇਹ ਕਲਾਕਾਰਾਂ ਦੀਆਂ ਕਲਾ ਕ੍ਰਿਤਾਂ ਇਹ ਸਤਿਗੁਰਾਂ ਦੀ ਹੀ ਕ੍ਰਿਪਾ ਸੀ। ਮੈਂ ਤਬਲਾਵਾਦਕ ਸੁਖਦੇਵ ਸਿੰਘ ਨੂੰ ਪੁਛਿਆ ਕਿ ਐਤਕੀ ਤੁਹਾਡੇ ਤਬਲਾ ਵਾਦਨ ਵਿਚ ਬਹੁਤ ਪਰਬੀਨਤਾ ਅਤੇ ਨਿਖਾਰ ਦਿਖਾਈ ਦਿਤਾ ਹੈ। ਉਤਰ ਸੀ ਸਤਿਗੁਰੂ ਜੀ ਦੀ ਮਿਹਰ ਅਤੇ ਬਖਸ਼ਿਸ਼ ਨਾਲ ਮੇਰੀ ਦੁਬਧਾ ਹਟੀ ਹੈ ਅਤੇ ਮੈਨੂੰ ਤਬਲਾ ਵਾਦਨ ਦੀ ਦਾਤ ਮਿਲੀ ਹੈ। ਸੁਰਾਂ ਅਤੇ ਤਾਲਾਂ ਦਾ ਇਕ ਕੇਲ ਸਵੇਰੇ ੬.੨੦ ਤੇ ਸਮਾਪਤ ਹੋ ਗਿਆ। ਮੈਂ ਅਪਣੇ ਮਨ ਦੇ ਭਾਵ,ਨਾਲ ਬੈਠੇ ਅੰਮ੍ਰਿਤਸਰ ਤੋਂ ਆਏ ਸੰਗੀਤਕਾਰ ਸ: ਬੂਟਾ ਸਿੰਘ ਹੋਰਾਂ ਨਾਲ ਸਾਂਝੇ ਕੀਤੇ। ਉਹਨਾਂ ਹਾਮੀ ਭਰਦਿਆਂ ਕਿਹਾ ਅੱਜ ਦਾ ਕੀਰਤਨ ਸਚਮੁੱਚ ਹੀ ਲਾਸਾਨੀ ਸੀ। ਕਈ ਵਾਰ ਸਾਜ਼ ਉਤਰਦੇ ਚੜ੍ਹਦੇ ਰਹਿੰਦੇ ਹਨ। ਅੱਜ ਸਾਜ਼ ਵੀ ਸੁਰ ਰਹੇ ਹਨ ਆਵਾਜ਼ ਦਾ ਬੈਲੈਂਸ ਵੀ ਠੀਕ ਰਿਹਾ ਹੈ ਧੁਨੀ ਪਰਬੰਧ (ਸਪੀਕਰ ਆਦਿ) ਦਾ ਕੰਟਰੋਲ ਵੀ ਠੀਕ ਰਿਹਾ ਹੈ।

ਹੁਣ ਰਾਗੀਆਂ ਸਥਾਨ ਬਦਲਿਆ ਹੈ। ਹੁਣ ਸ੍ਰੀ ਭੈਣੀ ਸਾਹਿਬ ਦੇ ਰਾਗੀ ਭਜਨਾ ਸਿੰਘ ਜੀ ਆਪਣੇ ਸਾਥੀ ਨਾਲ ਆਏ ਹਨ। ਇਹ ਸੂਰਮੇ ਸਿੰਘ ਹਨ। ਬਾਹਰਲੀਆਂ ਅੱਖਾਂ ਬੰਦ ਹਨ ਪਰ ਅੰਦਰਲੀਆਂ ਖੁਲੀਆਂ ਹਨ। ਭੈਣੀ ਸਾਹਿਬ ਦੇ ਇਹ ਪੁਰਾਣੇ ਰਾਗੀ ਮਜ਼ਹਬੀ ਸਿੰਘ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਇਹਨਾਂ ਸੰਗੀਤ ਦੀ ਦਾਤ ਲਈ ਅਤੇ ਉਹਨਾਂ ਨੂੰ ਯਾਦ ਕਰਕੇ ਮਸਤਾਨੇ ਹੋ ਜਾਂਦੇ ਹਨ ਇਹਨਾਂ ਨੇ ਬੜੇ ਮਿਠੇ ਬੋਲਾਂ ਵਿਚ ਦੋ ਸ਼ਬਦ ਪੜ੍ਹੇ।

ਨਾਂਗੇ ਆਵਨੁ ਨਾਂਗੇ ਜਾਨਾ ॥
ਕੋਇ ਨ ਰਹਿ ਹੈ ਰਾਜਾ ਰਾਨਾ ॥
ਅਤੇ ਰਾਜ ਲੀਲਾ ਤੇਰੈ ਨਾਮ ਬਨਾਈ ॥
ਜੋਗੁ ਬਨਿਆ ਤੇਰਾ ਕੀਰਤਨ ਗਾਈ ॥

ਸੰਤ ਭਜਨਾ ਸਿੰਘ ਦੀਆਂ ਉਂਗਲਾਂ ਹਾਰਮੋਨੀਅਮ ਦੀਆਂ ਸੁਰਾਂ ਨਾਲ ਖੇਡ ਰਹੀਆਂ ਸਨ। ਹਾਰਮੋਨੀਅਮ ਵਾਦਨ ਵਿਚ ਇਹ ਮਾਹਰ ਹਨ।

## ਸਤਿਗੁਰੂ ਜੀ ਦੀ ਰੀਝ

ਸਤਿਗੁਰੂ ਜੀ ਨੇ ਅੱਜ ਸੰਖੇਪ ਜਿਹੇ ਪ੍ਰਵਚਨਾਂ ਦੁਆਰਾ ਆਪਣੇ ਮਨ ਦੀ ਰੀਝ ਦੱਸੀ ਕਿ ਉਹ ਚਾਹੁੰਦੇ ਹਨ ਕਿ ਇਹ ਸਿਮ੍ਰਤੀ ਮੰਦਰ ਤਦ ਹੀ ਸੋਹਣਾ ਲਗਦਾ ਹੈ ਜੇ ਨਾਮ ਸਿਮਰਨ ਕਰਨ ਵਾਲਿਆਂ ਨਾਲ ਭਰਿਆ ਹੀ ਹੋਵੇ। ਬਾਣੀ ਵਿਚ ਆਇਆ ਹੈ "ਘਰ ਮੰਦਰ ਹਟਨਾਲੇ ਸੋਹੇ, ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥...

ਸਤਿਗੁਰੂ ਜੀ ਨੇ ਫਰਮਾਇਆ ਕਿ ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਜੁਆਰੀਏ ਜੁਆਰੀਆਂ ਨਾਲ ਅਤੇ ਸ਼ਰਾਬੀ ਸ਼ਰਾਬੀਆਂ ਨਾਲ ਮੇਲ ਰਖਦੇ ਹਨ ਇਵੇਂ ਗੁਰਮੁਖਾਂ ਦੀ ਗੁਰਮੁਖਾਂ ਨਾਲ ਸੰਗਤ ਰਹਿਣੀ ਚਾਹੀਦੀ ਹੈ। ਸੋ ਅਗਲੇ ਸਾਲ ਇਹ ਮੰਦਰ ਸਿਮਰਨ ਕਰਨ ਵਾਲਿਆਂ ਨਾਲ ਭਰਿਆ ਹੋਣਾ ਚਾਹੀਦਾ ਹੈ।

## ਦਿਨ ਦੇ ਦੀਵਾਨ

ਦਿਨ ਵੇਲੇ ਢੋਲਕ ਛੈਣਿਆਂ ਨਾਲ ਪਰੰਪਰਾਗਤ ਹੱਲੇ ਦੇ ਦੀਵਾਨਾਂ ਦੀ ਲੜੀ ਜਾਰੀ ਰਹੀ ਜਿਸ ਵਿਚ ਸਰਬ ਜਥੇਦਾਰ ਸ਼ੇਰ ਸਿੰਘ ਭਗਵਾਨ ਸਿੰਘ ਭੜੋਲਿਆਂ ਵਾਲੀ, ਗੁਰਬਚਨ ਸਿੰਘ ਚਰਾਂਦ, ਗੁਰਦੀਪ ਸਿੰਘ ਭੈਣੀ ਸਾਹਿਬ ਅਤੇ ਸ੍ਰੋਮਣੀ ਜਥੇਦਾਰ ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨ ਲਗੇ। ਪੌਣੇ ਦੋ ਤੋਂ ਪੌਣੇ ਤਿੰਨ ਤਕ ਸਾਮੂਹਿਕ ਨਾਮ ਸਿਮਰਨ ਹੋਇਆ ਅਤੇ ਪੌਣੇ ਤਿੰਨ ਤੋਂ ਮੁੜ ਰਾਗੀਆਂ ਦਾ ਕੀਰਤਨ ਹੋਇਆ। ਪਹਿਲਾ ਸ਼ਬਦ ਵਡਹੰਸ ਦੀਆਂ ਸੁਰਾਂ ਵਿਚ ੧੩ ਮਾਤਰਾ ਤਾਲ ਵਿਚ ਸੀ। "ਪੂਰੀ ਆਸਾ ਜੀ ਮਨਸਾ ਮੇਰੇ ਰਾਮ" ਤਬਲੇ ਤੇ ਪਖਾਵਜ ਦੇ ਬੋਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਵਜਾ ਰਹੇ ਸਨ ਨਾਲ ਸੁਖਵਿੰਦਰ ਸਿੰਘ ਪਿੰਕੀ ਵੀ ਆਪਣੇ ਨਵੇਕਲੇ ਅੰਦਾਜ਼ ਵਿਚ ਖੁਲੇ ਬੋਲਾਂ ਵਾਲਾ ਪਖਾਵਜ ਵਾਦਨ ਕਰ ਰਿਹਾ ਸੀ। ਜਿਵੇਂ ਸਮੁੰਦਰ ਵਿਚ ਮੱਛੀਆਂ ਤਾਰੀਆਂ ਲਾਉਂਦੀਆਂ ਹੋਈਆਂ ਮਨ ਮਰਜ਼ੀ ਨਾਲ ਵਿਚਰਦੀਆਂ ਹਨ ਇਵੇਂ ਹੀ ਸੁਰਾਂ ਦੇ ਸਾਗਰ ਵਿਚ ਕਲਾਕਾਰ ਤਾਰੀਆਂ ਲਾ ਰਹੇ ਸਨ। ਦੂਸਰਾ ਸ਼ਬਦ ਸਾਰੰਗ ਵਿਚ "ਸਤਿਗੁਰ ਮੂਰਤਿ ਕਉ ਬਲਿ ਜਾਉ" ਪੜ੍ਹਿਆ ਗਿਆ ਅਨੰਤ ਅਨੰਦ ਦੀਆਂ ਸ਼ਿਖਰਾਂ ਦਾ ਸੰਚਾਰ ਹੋ ਰਿਹਾ ਸੀ। ਇਸ ਸਮੇਂ ਸਤਿਗੁਰੂ ਜੀ ਵਲੋਂ ਸਮੇਂ ਸਮੇਂ ਸਿਰ ਤਿਹਾਈਆਂ ਦਾ ਉਚਾਰਨ ਸੁਣ ਕੇ ਇਉਂ ਲਗਦਾ ਸੀ ਜਿਵੇਂ ਪੀਂਘ ਦਾ ਲੰਮਾ ਹੁਲਾਰਾ ਦਿਤਾ ਜਾਵੇ ਤੇ ਅੰਦਾਜ਼ਾ ਹੋਵੇ, ਕਿ ਇਹ ਮੁੜ ਸਮੇਂ ਸਿਰ ਵਾਪਸ ਟਿਕਾਣੇ ਨਹੀਂ ਪੁਜੇਗਾ ਪਰ ਉਹ ਯਕਦਮ ਪੁਜ ਜਾਵੇ। ਸੁਰਾਂ ਦੀ ਉਣਤ ਬੁਣਤ ਜਿਵੇ ਕੰਪਯੂਟਰ ਕਰ ਰਿਹਾ ਹੈ। ਭਰਪੂਰ ਨਿਸ਼ਠਾ ਨਾਲ ਇਹ ਦੈਵੀ ਰਸ ਮਾਣਿਆ ਗਿਆ।

ਅੱਜ ਰਾਤ ਜਿਨ੍ਹਾਂ ਹੱਲੇ ਦੇ ਦੀਵਾਨ ਲਾਏ ਉਹਨਾਂ ਚੋਂ ਕੁਝ ਨਾਮ ਇਹ ਹਨ : ਸਰਬ ਜਥੇਦਾਰ ਅਜੀਤ ਸਿੰਘ, ਗੁਰਦਿਤ ਸਿੰਘ ਸਮਰਾ, ਸੂਬਾ ਮੇਲਾ ਸਿੰਘ, ਇੰਦਰ ਸਿੰਘ ਗਿੱਲਾਂ, ਨਰੰਜਨ ਸਿੰਘ ਟਮਕੌਦੀ, ਨਰੰਜਨ ਸਿੰਘ ਕੱਫਣਪੁਰ, ਅਜੀਤ ਸਿੰਘ ਬਟਾਲਾ ਆਦਿ ।

## ਇਕ ਵਿਸ਼ੇਸ਼ ਦੀਵਾਨ

ਹੱਲੇ ਦੇ ਦੀਵਾਨਾਂ ਵਿਚੋਂ ਇਕ ਦੀਵਾਨ ਵਿਚ ਸਤਿਗੁਰੂ ਜੀ ਵੀ ਦਰਸ਼ਨ ਦਿਤੇ । ਇਸੇ ਕਾਰਨ ਇਹ ਦੀਵਾਨ ਆਕਰਸ਼ਕ ਹੋ ਗਿਆ । ਇਹ ਦੀਵਾਨ ਸੀ ਬਾਬਾ ਗੁਰਦਿਤ ਸਿੰਘ ਸਮਰਾ ਦਾ । ਇਹਨਾਂ ਬਜ਼ੁਰਗ ਜਥੇਦਾਰ ਜੀ ਦੇ ਪਹਿਲੀ ਵੇਰ ਦਰਸ਼ਨ ਕੀਤੇ । ਸਤਿਗੁਰੂ ਜੀ ਦੇ ਆਸਨ ਤੇ ਬਰਾਜਮਾਨ ਹੋਣ ਕਾਰਨ ਸੰਗਤਾਂ ਦੀ ਹਾਜ਼ਰੀ ਭਰਪੂਰ ਹੋ ਗਈ ਸੀ । ਬਜ਼ੁਰਗ ਬਾਬਾ ਜੀ ਖੜੇ ਧਾਰਨਾਂ ਪੜ੍ਹ ਰਹੇ ਸਨ । ਸਿਧੀਆਂ ਸਿਧੀਆਂ ਗੱਲਾਂ ਤੇ ਸਿਧੀਆਂ ਧਾਰਨਾਂ ਪੁਰਾਣੇ ਜਥੇਦਾਰਾਂ ਵਾਲੀਆਂ ਜਿਵੇਂ ਸੰਤ ਅਤਰ ਸਿੰਘ ਪੜ੍ਹਿਆ ਕਰਦੇ ਸਨ ਜਿਵੇਂ

—ਰੋੜਾਂ ਦੀ ਕੀਤੀ ਵਡਾਈ ਪਾਪੀਆਂ ਦੇ ਤਾਰਨੇ ਨੂੰ
—ਤੂੰ ਜੀਊਂਦਾ ਮਰ ਜਾ ਵੇ, ਰੱਬ ਨੂੰ ਮਿਲਣਾ ਰੱਬ ਨੂੰ ਮਿਲਣਾ
—ਮੈਂ ਬਹੁਤਿਆਂ ਔਗੁਣਾਂ ਵਾਲਾ ਦਵਾਰੇ ਤੇਰੇ ਆਣ ਡਿੱਗਿਆ
—ਝੁੱਗੀ ਯਾਰ ਦੀ ਸੁਰਗ ਦਾ ਵਾਸਾ ਅੱਗ ਲਾਵਾਂ ਮੰਦਰਾਂ ਨੂੰ
—ਜਿਥੇ ਹੁੰਦੀ ਨਹੀਂ ਸਾਧਾਂ ਦੀ ਸੇਵਾ ਓਹਨੀਂ ਘਰੀਂ ਭੂਤ ਵਸਦੇ
—ਸਾਂਡਾ ਪੈਂਛੀਆਂ ਦਾ ਉਜ਼ਰ ਨਾ ਕੋਈ ਡੋਰਾਂ ਤੇਰੇ ਹੱਥ ਮਾਲਕਾ
—ਤੇਰਾ ਮਾਨ ਨਾ ਸਾਹਿਬ ਨੂੰ ਭਾਵੇ ਬੰਦਿਆ ਤੂੰ ਮਾਨ ਨਾ ਕਰੀਂ ।
—ਆਣ ਡਿੱਗਾ ਦਰ ਤੇਰੇ ਵਡੇ ਪਰਤਾਪ ਵਾਲਿਆ ।

ਬਾਬਾ ਗੁਰਦਿਤ ਸਿੰਘ ਦੀ ਆਵਾਜ਼ ਸੁਰੀਲੀ ਸੀ ਅਤੇ ਧਾਰਨਾ ਸਭ ਦੇ ਮਿਲਕੇ ਪੜ੍ਹਣ ਵਾਲੀਆਂ ਸਨ ਪਰੇਮ ਭਗਤੀ ਭਰਪੂਰ ਦੀਵਾਨ ਬਹੁਤ ਸਮੇਂ ਬਾਦ ਸੁਣਿਆ ਸੀ ।

## ਦੀਵਾਲੀ ਦਾ ਦਿਨ

੯ ਨਵੰਬਰ ੧੯੯੮ ਬੁਧਵਾਰ—ਦੀਵਾਲੀ ਦਾ ਦਿਨ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਵਾਰਾ ਕੀਰਤਨ ਸੀ । ਬਹੁਤ ਭਰਪੂਰ ਜੱਥਾ ਬਹੁਤ ਉਚੀਆਂ ਸੁਰਾਂ ਢੋਲਕ ਛੈਣਿਆਂ ਦਾ ਘੁੰਕਾਰ, ਜਥੇਦਾਰ ਗਿਆਨ ਸਿੰਘ, ਮਾਸਟਰ ਦਰਸ਼ਨ ਸਿੰਘ, ਸੰਤ ਬਲੀ ਸਿੰਘ, (ਹਾਰਮੋਨੀਆ) ਸੰਤ ਗੁਰਮੁਖ ਸਿੰਘ (ਢੋਲਕ ਵਾਲੇ) ਅਤੇ ਛੈਣਿਆਂ ਵਾਲਿਆਂ ਦਾ ਤਗੜਾ ਜੱਥਾ ਸੀ । ਰਾਗਾਂ ਵਿਚ ਸਰਲ ਕੀਰਤਨ ਦੀਆਂ ਹਿਰਦੇਵੇਦਕ ਸਰਾਂ ਸ਼ਬਦ ਬਾਣ ਮਾਰ ਰਹੀਆਂ ਸਨ । ਸਿਆਣਿਆਂ ਦਾ ਕੀਰਤਨ ਸਾਢੇ ਪੰਜ ਸਮਾਪਤ ਹੋ ਗਿਆ । ਬਾਕੀ ਦਾ ਕੀਰਤਨ ਹੁਣ ਬੱਚਿਆਂ ਨੇ ਕਰਨਾ ਸੀ । ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਦੀ ਵਾਰੀ ਸੀ । ਬਾਕਾਇਦਾ ਇਕ ਮਰਿਆਦਾ ਵਿਚ ਉਹ ਸਟੇਜ ਤੇ ਸੱਜ ਗਏ । ਇਕ ਢੋਲਕ ਵਜਾ ਰਿਹਾ ਸੀ ਕੁਝ ਛੋਟੇ ਛੋਟੇ ਛੈਣੇ ਇਕ ਹਾਰਮੋਨੀਅਮ ਅਤੇ ਤਿੰਨ ਜਥੇਦਾਰ ਅਗਵਾਈ ਕਰਨ ਵਾਲੇ ਸਨ । ਬਹੁਤ ਵਿਲੰਭਿਤ, ਬੈਠਵੀਂ ਅਤੇ ਸਥਿਰ ਲੈਅ ਵਿਚ ਉਹਨਾਂ ਛੱਕਾ ਆਰੰਭਿਆ ।

"ਛੰਤ" ॥ ਗੁਰ ਸਿਖਾ ਮਨਿ ਹਰਿ ਪ੍ਰੀਤਿ ਹੈ
ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥
ਕਰਿ ਸੇਵਹਿ ਪੂਰਾ ਸਤਿਗੁਰ
ਭੁਖ ਜਾਇ ਲਹਿ ਮੇਰੀ ॥

ਉਹ ਸਲੋਕ ਅਤੇ ਪਉੜੀਆਂ ਸਿਲਸਲੇਵਾਰ ਪੜ੍ਹਦੇ ਗਏ । ਵਿਚ ਵਿਚ ਉਹਨਾਂ ਸਬਦ ਗੰਵੇ । ਇਸ ਛੋਟੀ ਉਮਰ ਵਿਚ ਸ਼ਬਦਾਂ ਦੇ ਉਚਾਰਨ ਦੀ ਸ਼ੁਧਤਾ ਤਗੜੇ ਅਭਿਆਸ ਦਾ ਸਿੱਟਾ ਸੀ । ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੇ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਜੀ ਦੇ ਨਿਰਦੇਸ਼ਨ ਵਿਚ ਤਿਆਰ ਇਸ ਕੀਰਤਨ ਵਿਚ ਅਤਿ ਪਿਆਰੀਆਂ ਅਤੇ ਪੁਰਾਣੀਆਂ ਰੀਤਾਂ ਸੁਨਣ ਨੂੰ ਪ੍ਰਾਪਤ ਹੋਈਆਂ ।

ਵਾਰ ਦੀ ਸਮਾਪਤੀ ਬਾਦ ਜਲ-ਪਾਣੀ ਛਕਣ ਉਪਰੰਤ ਸਿਮ੍ਰਤੀ ਮੰਦਿਰ ਵਿਚ ਹੱਲੇ ਦੇ ਦੀਵਾਨ ਸ਼ੁਰੂ ਹੋ ਗਏ ਜਿਸ ਵਿਚ ਸਰਬ ਜਥੇਦਾਰ ਇਕਬਾਲ ਸਿੰਘ ਜੋਹਲ, ਦਲੀਪ ਸਿੰਘ, ਮੱਸਾ ਸਿੰਘ ਦੁਗਾਵਾਂ, ਬਲਵੰਤ ਸਿੰਘ ਕਪੂਰਾ, ਗਿਆਨ ਸਿੰਘ ਵੀਰੋਕੇ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਸਿਲਸਲੇਵਾਰ ਦੀਵਾਨ ਲਾਈ ਰੱਖੇ ।

੯ ਵਜੇ ਤੋਂ ੧੧ ਵਜੇ ਤੱਕ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਕਮੇਟੀ ਦੀ ਮੀਟਿੰਗ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਪ੍ਰਧਾਨਗੀ ਵਿਚ ਹੋਈ । ਬਹੁਤ ਸਾਰੀਆਂ ਵਿਚਾਰਾਂ ਹੋਈਆਂ, ਬਹੁਤ ਸਾਰੇ ਸੁਝਾਅ ਆਏ । ਅੰਤਮ ਪਰਵਾਨਗੀ ਸਤਿਗੁਰੂ ਜੀ ਵਲੋਂ ਆਉਣੀ ਹੈ । ਜੋ ਵੀ ਪ੍ਰੋਗਰਾਮ ਸਤਿਗੁਰੂ ਜੀ ਨੂੰ ਪਰਵਾਨ ਹੋਇਆ ਉਸ ਅਨੁਸਾਰ ਪਾਠਕਾਂ ਨੂੰ ਸੂਚਿਤ ਕੀਤਾ ਜਾਵੇਗਾ । ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸ਼ਤਾਬਦੀ ਵਰ੍ਹਾ ਆਗਾਮੀ ਹੋਲੇ ਤੋਂ ਆਰੰਭ ਹੋ ਕੇ ਪੂਰਾ ਸਾਲ ਰਹਿਣਾ ਹੈ ।

ਬਾਅਦ ਦੁਪਹਿਰ ਨਾਮ ਸਿਮਰਨ ਅਤੇ ਰਾਗੀਆਂ ਦਾ ਹਜ਼ੂਰੀ ਕੀਰਤਨ ਹੋਇਆ । ਇਸ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਮਹੱਤਵ ਪੂਰਨ ਪਰਵਚਨ ਉਚਾਰਨ ਕੀਤਾ । ਇਹ ਭਾਸ਼ਨ ਅਸੀਂ ਵਖਰਾ ਪ੍ਰਕਾਸ਼ਤ ਕਰ ਰਹੇ ਹਾਂ ।

ਮਾਨਵ ਕਲਿਆਣ ਵਾਸਤੇ ਇਹ ਭਾਸ਼ਨ ਬਹੁਤ ਅਹਿਮੀਅਤ ਰਖਦਾ ਹੈ।

ਸ਼ਾਮ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਦਾ ਵਿਸ਼ੇਸ਼ ਪ੍ਰੋਗਰਾਮ ਸੀ ਜਿਸ ਕਾਰਨ ਹਾਜ਼ਰੀ ਰਿਕਾਰਡ ਤੋੜ ਸੀ। ਭਾਂਤ ਸੁਭਾਂਤੀ ਕਲਾ ਕ੍ਰਿਤੀਆਂ ਵਾਲਾ ਇਹ ਪ੍ਰੋਗਰਾਮ ਦੋ ਘੰਟੇ ਚਲਦਾ ਰਿਹਾ। ਇਸ ਦਾ ਵੇਰਵਾ ਵੀ ਵਖਰਾ ਦੇ ਰਹੇ ਹਾਂ।

## ਥਾਈਲੈਂਡ ਤੋਂ ਆਏ ਸਿਖ

ਅਕੈਡਮੀ ਦੇ ਪ੍ਰੋਗਰਾਮ ਬਾਦ ਥਾਈਲੈਂਡ ਤੋਂ ਆਏ ਸ: ਜਸਪਾਲ ਸਿੰਘ ਪ੍ਰਧਾਨ ਨੇ ਆਪਣੇ ਵਿਚਾਰ ਰਖਦਿਆਂ ਕਿਹਾ ਕਿ ਮਾਇਆ ਸਤਿਗੁਰਾਂ ਦੀ ਦਿੱਤੀ ਹੋਈ ਹੈ। ਸਾਨੂੰ ਘਟੋ ਘਟ ਦਸਵੰਧ ਜ਼ਰੂਰ ਕਢਣਾ ਚਾਹੀਦਾ ਹੈ। ਬੱਚਿਆਂ ਦਾ ਪ੍ਰੋਗਰਾਮ ਵੇਖ ਕੇ ਮਨ ਏਨਾ ਖੁਸ਼ ਹੈ ਕਿ ਜੀਅ ਕਰਦਾ ਹੈ ਇਹਨਾਂ ਦੇ ਚਰਨ ਧੋ ਧੋ ਕੇ ਪੀਵਾਂ ਜੋ ਕੁਝ ਅਸੀਂ ਭੁਲੇ ਸਾਂ ਸਤਿਗੁਰਾਂ ਨੇ ਸਾਨੂੰ ਉਹ ਯਾਦ ਕਰਾਇਆ ਹੈ। ਸਤਿਗੁਰੂ ਜੀ ਕ੍ਰਿਪਾ ਕਰਨ ਤੇ ਵਿਦੇਸ਼ਾਂ ਵਿਚ ਵੀ ਅਜਿਹਾ ਪ੍ਰੋਗਰਾਮ ਹੋ ਸਕੇ।

ਸ: ਜਸਪਾਲ ਸਿੰਘ ਬਾਦ ਥਾਈਲੈਂਡ ਤੋਂ ਹੀ ਆਏ ਇਕ ਹੋਰ ਅਹਿਮ ਵਿਅਕਤੀ ਸ: ਜਗਦੀਸ਼ ਸਿੰਘ ਨਰੂਲਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਉਹਨਾਂ ਕਿਹਾ, "ਦਾਸ ਆਪਣੇ ਆਪ ਨੂੰ ਵਡਭਾਗੀ ਸਮਝਦਾ ਹੈ ਜੋ ਖਲੋਕੇ ਸਾਧ ਸੰਗਤ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਆ ਹੈ। ਚੰਗੇ ਕਰਮ ਹੋਣ ਤਾਂ ਸਤਿਗੁਰਾਂ ਦੇ ਦਰਸ਼ਨ ਕਰਨ ਅਤੇ ਚਰਨ ਪਰਸਨ ਦਾ ਅਵਸਰ ਮਿਲਦਾ ਹੈ। ਮੇਰੀ ਅਰਦਾਸ ਹੈ ਕਿ ਸੱਚੇ ਪਾਤਸ਼ਾਹ ਥਾਈਲੈਂਡ ਦੀ ਸੰਗਤ ਨੂੰ ਵੀ ਦਰਸ਼ਨ ਦੇ ਕੇ ਨਿਵਾਜਣ ਜੋ ਚਿਰਾਂ ਤੋਂ ਦਰਸ਼ਨ ਪਿਆਸ ਵਿਚ ਤੜਪ ਰਹੀ ਹੈ।

ਸ: ਜਗਦੀਸ਼ ਸਿੰਘ ਨਰੂਲਾ ਬਾਦ ਸ: ਗੁਰਬਖਸ਼ ਸਿੰਘ ਰਾਮਪੁਰੀ ਦੀ ਇਕ ਵਲਵਲੇ ਅੰਗੇਜ਼ ਕਵਿਤਾ ਹੋਈ।

ਸਤਿਗੁਰੂ ਜੀ ਨੇ ਆਪਣੇ ਪਰਵਚਨ ਵਿਚ ਉਪਦੇਸ਼ ਕੀਤਾ ਕਿ ਜਿਸ ਹਾਲ ਵਿਚ ਸਾਧ ਸੰਗਤ ਬੈਠੀ ਹੈ ਇਸ ਜਗਹ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੱਖ ਵੱਖ ਸੰਪ੍ਰਦਾਵਾਂ ਦਾ ਮੇਲ ਕੀਤਾ ਸੀ ਸਭ ਨੂੰ ਇਕੱਠਿਆਂ ਕੀਤਾ ਸੀ। ਭਾਈ ਗੁਰਦਾਸ ਨੇ ਲਿਖਿਆ ਹੈ:

'ਕੁਰਬਾਣੀ ਤਿਨਾ ਗੁਰ ਸਿਖਾਂ ਮਨਮੇਲੀ ਕਰਿ ਮੇਲਿ ਮਿਲੰਦੇ'

ਇਹ ਮੇਲ ਨਹੀਂ ਕਿ ਉਪਰੋਂ ਉਪਰੋਂ ਮੇਲ ਕਰਨਾ ਤੇ ਵਿਚੋਂ ਜੜ੍ਹਾਂ ਕੱਟਣੀਆਂ। ਸਾਡਾ ਇਹ ਕਰਤੱਵ ਹੋਣਾ ਚਾਹੀਦਾ ਹੈ:

ਕਿਸੇ ਦੇ ਹੱਕ ਦੀ ਰਾਖੀ ਕਰੀਏ ਆਪਣੇ ਹੱਕ ਦਾ ਦਾਨ ਕਰੀਏ

ਜਿੰਨੇ ਸਤਿਗੁਰਾਂ ਦੇ ਹੁਕਮ ਛਡਾਂਗੇ ਨੁਕਸਾਨ ਹੋਵੇਗਾ। ਜਿਨ੍ਹਾਂ ਹੁਕਮਾਂ ਤੇ ਚਲਾਂਗੇ ਫਾਇਦਾ ਹੋਵੇਗਾ। ਮਨੋ ਮੇਲ ਹੋਣਾ ਚਾਹੀਦਾ ਹੈ ਈਰਖਾ ਨੂੰ ਜੜੋਂ ਕੱਢ ਦੇਣਾ ਚਾਹੀਦਾ ਹੈ। ਸਕੂਲ ਨੇ ਵਧੀਆ ਪ੍ਰੋਗਰਾਮ ਦਿਤਾ ਹੈ। ਸਕੂਲ ਦੀ ਆਪਣੀ ਹਾਕੀ ਅਤੇ ਫੁਟਬਾਲ ਦੀ ਟੀਮ ਵੀ ਤਿਆਰ ਕੀਤੀ ਜਾ ਰਹੀ ਹੈ।



ਸ: ਰਮਨੀਕ ਸਿੰਘ (ਟੀ.ਵੀ. ਸੈਂਟਰ ਕਰੋਲ ਬਾਗ ਨਵੀਂ ਦਿਲੀ) ਦੇ ਸਪੁਤਰ ਸ: ਗੁਰਸੇਵਕ ਸਿੰਘ ਦਾ ਅਨੰਦ ਕਾਰਜ ਬੀਬੀ ਹਰਸਿਮਰਤ ਕੌਰ ਨਾਲ ਸ੍ਰੀ ਸ੍ਰੀ ਭੈਣੀ ਸਾਹਿਬ ਦੇ ਜਪ ਪ੍ਰਯੋਗ ਸਮਾਗਮ ਵਿਚ ਹੋਇਆ।

ਇਸ ਅਵਸਰ ਤੇ ਠਾਕਰ ਦਲੀਪ ਸਿੰਘ ਜੀ ਨੇ ਇਕ ਭਾਵਪੂਰਤ ਭਾਸ਼ਨ ਵਿਚ ਬੱਚਿਆਂ ਨੂੰ ਕੀਰਤਨ ਦੀ ਸਿਖਿਆ ਦੇਣ ਵਾਲੇ ਸੰਤ ਬਲਕਾਰ ਸਿੰਘ ਜੀ ਦੀ ਸਿਫਤ ਕੀਤੀ। ਸੇਵਾ ਨੂੰ ਮੁਖ ਰਖਦਿਆਂ ਸਾਧ ਸੰਗਤ ਨੇ ਇਸ ਉਹਨਾਂ ਦਾ ਮਾਨ ਤਾਣ ਰਖਦਿਆਂ ਵਿਸ਼ੇਸ਼ ਇਨਾਮ ਦਿਤੇ।

ਰਾਤ ਨੂੰ ਸਾਰੀ ਰਾਤ ਹੱਲੇ ਦੇ ਦੀਵਾਨ ਲਗੇ ਰਹੇ ਜਿਸ ਵਿਚ ਸਰਬ ਜਥੇਦਾਰ ਸੁਰਜੀਤ ਸਿੰਘ ਮੁਸਤਾਪੁਰ, ਅਜੀਤ ਸਿੰਘ ਬਟਾਲਾ, ਜੋਧਾ ਸਿੰਘ ਵਜੀਦ, ਨਿਰਮਲ ਸਿੰਘ ਅੰਮ੍ਰਿਤਸਰ, ਬਾਬਾ ਛਿੰਦਾ ਸਿੰਘ ਜੀ, ਗੁਰਬਚਨ ਸਿੰਘ ਸੰਤ ਨਗਰ ਅਤੇ ਹੋਰ ਜਥੇਦਾਰਾਂ ਭਾਗ ਲਿਆ।

### ਅੰਤਮ ਦਿਨ ਅਤੇ ਅਨੰਦ ਕਾਰਜ

੧੦ ਨਵੰਬਰ ੧੯੯੮ ਵੀਰਵਾਰ : ਅੱਜ ਸਾਲ ਭਰ ਦੇ ਜੱਪ ਪਰਯੋਗ ਸਮਾਗਮ ਸੰਪੂਰਨ ਹੋ ਰਿਹਾ ਸੀ। ਸਵੇਰੇ ਅਮ੍ਰਿਤ ਵੇਲ਼ੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਅੱਜ ਦੀਵਾਨ ਵਿਚ ਵਿਸ਼ੇਸ਼ ਚਹਿਲ ਕਦਮੀ ਵੀ ਸੀ। ਕਾਰਨ ਸੀ ਅੱਜ ਇਥੇ ਸਮੂਹਕ ਆਨੰਦ ਕਾਰਜ ਹੋਣੇ ਸਨ। ਸਿਮ੍ਰਤੀ ਮੰਦਰ ਦੇ ਵਿਚਕਾਰ ਹਵਨ ਦੀ ਅਗਨੀ ਪਰਵਜਲਤ ਸੀ। ਵੱਖ ਵੱਖ ਕਤਾਰਾਂ ਵਿਚ ੩੫ ਜੋੜੇ ਗ੍ਰਹਿਸਥ ਆਸ਼ਰਮ ਵਿਚ ਪਰਵੇਸ਼ ਕਰਨ ਵਾਸਤੇ ਬੈਠੇ ਸਨ। ਉਹਨਾਂ ਨੂੰ ਅਮ੍ਰਿਤ ਛਕਾਇਆ ਜਾ ਰਿਹਾ ਸੀ। ਭਜਨ ਦਸਿਆ ਜਾ ਰਿਹਾ ਸੀ। ਮੂਵੀ ਕੈਮਰੇ ਅਤੇ ਸਟਿਲ ਕੈਮਰੇ ਵਾਲਿਆਂ ਦੀਆਂ ਫ਼ਲੈਸ਼ ਲਾਈਟਾਂ ਨਾਮਧਾਰੀ ਦੀਵਾਨਾਂ ਦੀ ਰਵਾਇਤੀ ਸਾਦਗੀ, ਸ਼ਾਂਤੀ ਅਤੇ ਕੁਦਰਤੀ ਘਟ ਲੋਅ ਵਾਲੇ ਵਾਤਾਵਰਨ ਨੂੰ ਤੋੜ ਰਹੀਆਂ ਸਨ।

ਅੱਜ ਜਲੰਧਰ ਦੂਰਦਰਸ਼ਨ ਦੀ ਕੈਮਰਾ ਟੀਮ ਵੀ ਸਾਰੇ ਪ੍ਰੋਗਰਾਮ ਨੂੰ ਕੈਮਰੇ ਵਿਚ ਸਮੋ ਰਹੀ ਸੀ। ਆਸਾ ਦੀ ਵਾਰ ਉਪਰੰਤ ਰਾਗੀਆਂ ਦੁਆਰਾ ਭੈਰਵੀ ਦੀ ਚੌਕੀ ਹੋਈ। ਉਸ ਬਾਦ ੩੫ ਜੋੜਿਆਂ ਦੇ ਤਿੰਨ ਕਿਸ਼ਤਾਂ ਵਿਚ ਅਨੰਦ ਕਾਰਜ ਹੋਏ।

ਸੰਖੇਪ ਭਾਸ਼ਨਾਂ ਵਿਚ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅਤੇ ਪ੍ਰਸਿੱਧ ਵਿਅੰਗਕਾਰ ਸ: ਗੁਰਨਾਮ ਸਿੰਘ ਤੀਰ (ਚਾਚਾ ਚੰਡੀਗੜ੍ਹੀਆ) ਨੇ ਸੰਗਤ ਨੂੰ ਸੰਬੋਧਨ ਕੀਤਾ। ਤੀਰ ਜੀ ਨੇ ਆਪਣੇ ਵਿਸ਼ੇਸ਼ ਵਿਅੰਗਮਈ ਅੰਦਾਜ਼ ਵਿਚ ਨਾਮਧਾਰੀ ਢੰਗਾਂ ਦੇ ਸਾਦੇ ਸਮੂਹਕ ਅਨੰਦ ਕਾਰਜਾਂ ਦੀ ਬਹੁਤ ਪਰਸੰਸਾ ਕੀਤੀ। ਅੰਤ ਉਤੇ ਸਤਿਗੁਰੂ ਜੀ ਨੇ ਆਪਣੇ ਪਰਵਚਨਾਂ ਵਿਚ ਨਾਮ ਬਾਣੀ ਦ੍ਰਿੜਾਉਣ ਤੇ ਜ਼ੋਰ ਦਿਤਾ ਅਤੇ ਅਗਲੇ ਸਾਲ ਵਾਸਤੇ ਜੱਪ ਪਰਯੋਗ ਲਈ ਨੌਜਵਾਨਾਂ ਨੂੰ ਪ੍ਰੇਰਿਆ। ਆਪਣੇ ਸਮਾਜਕ ਕੁਰੀਤੀਆਂ ਅਤੇ ਈਰਖਾ ਨੂੰ ਤਿਆਗਣ ਦਾ ਉਪਦੇਸ਼ ਦਿਤਾ।

ਅੰਤ ਉਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ੫੭੭ ਪਾਠਾਂ ਦੇ ਭੋਗ ਪਾਏ ਗਏ ਅਤੇ ਦਸਮ ਗ੍ਰੰਥਾਂ ਦੇ ੪ ਪਾਠਾਂ ਦੇ ਭੋਗ ਪਾਏ ਗਏ। ਲਾਵਾਂ ਅਤੇ ਭੋਗ ਦੇ ਸਲੋਕਾਂ ਦਾ ਪਾਠ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਨੇ ਕੀਤਾ। ਇਸ ਦੇ ਨਾਲ ਹੀ ਇਸ ਮਹੱਤਵਪੂਰਨ ਸ਼ਾਂਤੀ ਯੱਗ ਦੀ ਸਮਾਪਤੀ ਹੋ ਗਈ।



ਮੋਰੋ ਨਿਵਾਸੀ ਸ: ਮਹਿੰਦਰ ਸਿੰਘ ਭਮਰਾ ਦੀ ਸਪੁਤਰੀ ਬੀਬੀ ਬਲਵਿੰਦਰ ਕੌਰ ਦਾ ਅਨੰਦ ਕਾਰਜ ਸ: ਗਿਆਨ ਸਿੰਘ ਗੁੜਗਾਓਂ ਦੇ ਸਪੁਤਰ ਗੁਰਚਰਨ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਜੱਪ ਪਰਯੋਗ ਦੇ ਅਵਸਰ ਤੇ ਹੋਇਆ।

# ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਦਾ ਪ੍ਰੋਗਰਾਮ

੯ ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਾਲਾਨਾ ਜੱਪ ਪਰਯੋਗ ਦੇ ਅੰਤਲੇ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਨੇ ਵਿਸ਼ੇਸ਼ ਪ੍ਰੋਗਰਾਮ ਪੇਸ਼ ਕੀਤਾ। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਖ਼ੁਦ ਦਰਸ਼ਨ ਦਿਤੇ ਅਤੇ ਸੰਗਤਾਂ ਨਾਲ ਸਿਮ੍ਰਤੀ ਮੰਦਰ ਦਾ ਹਾਲ ਆਪਣੀ ਸਮਰਥਾ ਤੋਂ ਵਧ ਭਰਿਆ ਸੀ।

ਪਹਿਲਾਂ ਅਕੈਡਮੀ ਦੇ ਸਕਤਰ ਸ: ਨਿਰਮਲ ਸਿੰਘ ਜੀ ਨੇ ਜਾਣਕਾਰੀ ਦਿਤੀ। ਫਿਰ ਸਟੇਜ਼ ਸਕਤਰ ਕਾਕਾ ਬਿਕਰਮਜੀਤ ਸਿੰਘ ਨੇ ਪ੍ਰੋਗਰਾਮ ਦੀ ਜਾਣਕਾਰੀ ਦਿਤੀ। ਉਸ ਬਾਦ ਪ੍ਰੋਗਰਾਮ ਸ਼ੁਰੂ ਹੋਇਆ। ਕਾਕਾ ਜੀ ਜੈ ਸਿੰਘ, ਰਣਬੀਰ ਸਿੰਘ ਤੇ ਸਹਿਯੋਗੀਆਂ ਨੇ 'ਦੇਹਿ ਸ਼ਿਵਾ ਬਰ ਮੋਹਿ'' ਸ਼ਬਦ ਪ੍ਰਾਰਥਨਾ ਦੇ ਰੂਪ ਵਿਚ ਗਾਇਆ। ਉਸ ਬਾਦ ਹੈਡਮਾਸਟਰ ਸ: ਜਸਵੰਤ ਸਿੰਘ ਕੰਵਲ ਜੀ ਨੇ ਸਾਲਾਨਾ ਰਿਪੋਰਟ ਪੜ੍ਹੀ। ਉਪਰੰਤ ਪ੍ਰੋਗਰਾਮ ਸਿਲਸਲੇਵਾਰ ਚਲਿਆ। 'ਨਾਮਧਾਰੀ ਮੂਵਮੈਂਟ' ਤੇ ਅੰਗਰੇਜ਼ੀ ਵਿਚ ਭਾਸ਼ਨ ਚੌਥੀ ਸ਼ਰੇਣੀ ਦੇ ਕਾਕਾ ਸੁਖਜੀਤ ਸਿੰਘ ਨੇ ਦਿਤਾ। ਕਾਕਾ ਮਨਦੀਪ ਸਿੰਘ ਪੰਜਵੀ ਸ਼ਰੇਣੀ ਨੇ ਪੰਜਾਬੀ ਵਿਚ ''ਸਤਿਗੁਰੂ ਪ੍ਰਤਾਪ ਸਿੰਘ ਜੀ'' ਤੇ ਤਕਰੀਰ ਕੀਤੀ। ਚੌਥੀ ਸ਼ਰੇਣੀ ਦੇ ਕਾਕਾ ਗੁਰਮੀਤ ਸਿੰਘ ਨੇ ਰਾਗ ਸ਼ਾਮ ਕਲਿਆਣ ਵਿਚ ਤਿੰਨ ਤਾਲ 'ਚ ਸ਼ਬਦ ਗੰਵਿਆ, ''ਬਲਿ ਬਲਿ ਜਾਉ ਸ਼ਿਆਮ ਸੁੰਦਰ ਕੇ''। ਚੌਥੀ ਸ਼ਰੇਣੀ ਦੇ ਕਾਕਾ ਗੁਰਭਗਤ ਸਿੰਘ ਨੇ ਪੰਜਾਬੀ ਵਿਚ ਸੇਵਾ ਦਾ ਸੰਕਲਪ ਵਿਸ਼ੇ ਤੇ ਭਾਸ਼ਨ ਦਿਤਾ। ਇਸੇ ਸ਼ਰੇਣੀ ਦੇ ਕਾਕਾ ਰਣਜੀਤ ਸਿੰਘ ਨੇ ਸ੍ਰੀ ਜੀਵਨ ਨਗਰ ਦੇ ਇਕ ਸੱਚੇ ਵਾਕਿਆ ਦਾ ਜ਼ਿਕਰ ਕੀਤਾ। ਇਸ ਤੋਂ ਬਾਦ ਕਾਕਾ ਜਗਦੇਵ ਸਿੰਘ ਤੇ ਕਾਕਾ ਗੁਰਬਖਸ਼ ਸਿੰਘ ਨੇ ਦੋ ਸ਼ਬਦ ਹੱਲੇ ਦੀਆਂ ਰੀਤਾਂ ਵਿਚ ਪੜ੍ਹੇ। ਦਸਮ ਗਰੰਥ ਵਿਚ ''ਨਿਸਾ ਨਿਸ ਨਾਥ ਜਾਣੇ'' ਕਬਿਤ ਦੀ ਤਰਜ਼ ਤੇ ਅਤੇ ''ਜਗਤ ਲਲੰਦਾ ਰਖ ਲੈ'' ਮਿਰਜ਼ਾ ਦੀ ਤਰਜ਼ ਤੇ। ਢੋਲਕ ਛੈਣਿਆਂ ਅਤੇ ਗਲੋਂ ਸਾਥ ਭਰਪੂਰ ਤੌਰ ਤੇ ਬਚਿਆਂ ਨੇ ਦਿਤਾ।

ਹੱਲੇ ਦੇ ਦੀਵਾਨ ਦੀ ਘਨਘੋਰ ਸ਼ਾਂਤ ਹੋਈ ਤਾਂ ਪੰਜਾਬੀ ਸ਼ਰੇਣੀ ਦੇ ਮਾਸਟਰ ਜਸਜੀਤ ਸਿੰਘ ਨੇ ਪੰਜਾਬੀ ਵਿਚ ਇਕ ਵਾਰਤਾ ਸੁਣਾਈ, ''ਰੱਬ ਜੋ ਕਰਦਾ ਹੈ ਠੀਕ ਕਰਦਾ ਹੈ''। ਮੀਰਾਂ ਬਾਈ ਤੇ ਅੰਗਰੇਜ਼ੀ ਵਿਚ ਵਿਖਿਆਨ ਪੰਜਵੀਂ ਸ਼ਰੇਣੀ ਦੇ ਕਾਕਾ ਰਨਬੀਰ ਸਿੰਘ ਨੇ ਦਿਤਾ। ਤੀਸਰੀ ਸ਼ਰੇਣੀ ਦੇ ਕਾਕਾ ਬਲਵਿੰਦਰ ਸਿੰਘ ਨੇ ਪੰਜਾਬੀ ਵਿਚ 'ਮਿਠਾ ਬੋਲਣਾ' ਵਿਸ਼ੇ ਤੇ ਵਿਚਾਰ ਪੇਸ਼ ਕੀਤੇ। ਥਾਈਲੈਂਡ ਤੋਂ ਆਏ ਦੋ ਬਚਿਆਂ ਪੰਜਵੀਂ ਦੇ ਕਾਕਾ ਬਿਕਰਮਜੀਤ ਸਿੰਘ, ਚੌਥੀ ਦੇ ਸਤਪਾਲ ਸਿੰਘ ਨੇ ਯੁਗਲ ਤਬਲਾ ਵਾਦਣ ਕੀਤਾ। ਅੰਗਰੇਜ਼ੀ ਵਾਰਤਾ ਵਿਚ ਚੌਥੀ ਸ਼ਰੇਣੀ ਦੇ ਕਾਕਾ ਬਲਵੰਤ ਸਿੰਘ ਨੇ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਦੇ ਜੀਵਨ ਵਿਚੋਂ ਇਕ ਪਰਸੰਗ ਪੇਸ਼ ਕੀਤਾ।

ਇਸ ਦੇ ਬਾਦ ਚੌਥੀ ਸ਼ਰੇਣੀ ਦੇ ਕਾਕਾ ਸਨਦੀਪ ਸਿੰਘ ਨੇ ਮਹਾਤਮਾ ਗਾਂਧੀ ਉਤੇ ਪੰਜਾਬੀ ਵਿਚ ਇਕ ਤਕਰੀਰ ਕੀਤੀ ਅਤੇ ਕਾਕਾ ਅੰਗਰੇਜ਼ ਸਿੰਘ ਐਲ. ਕੇ. ਜੀ. ਨੇ ਪੰਜਾਬੀ ਵਿਚ ਕਵਿਤਾ ਸੁਣਾਈ। ਉਸ ਬਾਦ ਸ਼ਬਦ 'ਮੋਹਿ ਪਰਦੇਸਣ ਦੂਰ ਤੇ ਆਈ' ਸਕੂਲ ਦੇ ਜੱਥੇ ਨੇ ਪੜ੍ਹਿਆ। ਪੰਜਵੀਂ ਸ਼ਰੇਣੀ ਦੇ ਕਾਕਾ ਰਨਜੀਤ ਸਿੰਘ ਨੇ ਪੰਜਾਬੀ ਵਿਚ ''ਸਤਿ-ਗੁਰੂ ਰਾਮ ਸਿੰਘ ਜੀ'' ਸਿਰਲੇਖ ਨਾਲ ਤਕਰੀਰ ਕੀਤੀ। ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਦਾ ਸ਼ੁਧ ਉਚਾਰਣ ਤੀਸਰੀ ਸ਼ਰੇਣੀ ਦੇ ਵਿਦਿਆਰਥੀਆਂ ਨੇ ਕੀਤਾ। ਕੇਵਲ ਢੋਲਕ ਛੈਣਿਆਂ ਦਾ ਸੁਤੰਤਰ ਵਾਦਨ ਪਹਿਲੀ ਸ਼ਰੇਣੀ ਦੇ ਵਿਦਿਆਰਥੀਆਂ ਨੇ ਕੀਤਾ। ਪੰਜਵੀਂ ਸ਼ਰੇਣੀ ਦੇ ਕਾਕਾ ਪਰਮਜੀਤ ਸਿੰਘ ਨੇ ਸਤਿਗੁਰੂਪ੍ਰਤਾਪਸਿੰਘ ਜੀ ਦੇ ਜੀਵਨਵਿਚੋਂ ਇਕਪਰਸੰਗ ਸੁਣਾਇਆ। 'ਬਖਸਣਹਾਰੇ ਬਖਸ਼ ਲੈ ਨਾਨਕ ਪਾਰ ਉਤਾਰ' ਰਾਗ ਸ਼ੰਕਰਾ ਵਿਚ ਇਹ ਪ੍ਰਾਰਥਨਾ ਰੂਪੀ ਸ਼ਬਦ ਪੜ੍ਹਿਆ ਕਾਕਾ ਜੈ ਸਿੰਘ ਕਾਕਾ ਰਨਬੀਰ ਸਿੰਘ ਅਤੇ ਸਹਿ-ਯੋਗੀਆਂ ਨੇ। ਅਕੈਡਮੀ ਦੇ ਸਕੱਤਰ ਸ: ਨਿਰਮਲ ਸਿੰਘ ਜੀ ਨੇ ਬਜਟ ਦੀ ਜਾਣਕਾਰੀ ਦਿਤੀ ਅਤੇ ਧਨਵਾਦ ਕੀਤਾ। ਉਪਰੰਤ ਰਾਗੀ ਵਿਦਿਆਰਥੀਆਂ ਨੂੰ ਸਰਟੀਫੀਕੇਟ ਦਿਤੇ ਗਏ। ਸਤਿਗੁਰੂ ਜੀ ਦੇ ਆਸ਼ੀਰਵਾਦ ਉਪਰੰਤ ਸਕੂਲ ਵਿਦਿਆਰਥੀਆਂ ਨੇ ਅਰਦਾਸ ਕੀਤੀ ਅਤੇ ਇਹ ਸਫਲ ਪਰੋਗਰਾਮ ਦਾ ਸਮਾਪਨ ਹੋਇਆ।

---

# ਦਿਲੀ ਵਿਚ ਵਰਿਆਮ

ਦਿੱਲੀ ਵਿਚ ਵਰਿਆਮ ਦੇ ਚੰਦੇ ਅਤੇ ਹੋਰ ਰਕਮ ਸੰਤ ਸਤਿਨਾਮ ਸਿੰਘ ਜੀ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ, ਕੋਲ ਜਮਾਂ ਕਰਵਾ ਕੇ ਰਸੀਦ ਪ੍ਰਾਪਤ ਕੀਤੀ ਜਾ ਸਕਦੀ ਹੈ।

ਮੈਨੇਜਰ

ਪੁਸਤਕ ਚਰਚਾ

# ਕੌਣ ਤਾਕਤਵਰ : ਕਲਮ ਕਿ ਬੰਦੂਕ ?

—ਜਸਵਿੰਦਰ ਸਿੰਘ—

'ਕਲਮ ਤੇ ਬੰਦੂਕ' ਪ੍ਰਸਿੱਧ ਕਹਾਣੀਕਾਰ ਤਰਲੋਕ ਮਨਸੂਰ ਦੀ ਨਵੀਂ ਛਪੀ ਪੁਸਤਕ ਦਾ ਨਾਂ ਹੈ। ਇਹ ਪੁਸਤਕ ਸਿਰਫ ਪੁਸਤਕ ਹੀ ਨਹੀਂ, ਸਗੋਂ ਲੇਖਕ ਦੇ ਜੀਵਨ ਅਤੇ ਜੀਵਨ ਬਾਰੇ ਦ੍ਰਿਸ਼ਟੀਕੋਣ ਦਾ ਨਿਚੋੜ ਹੈ। ਉਸ ਨੇ ਫੌਜ ਵਿਚ ੩੩ ਸਾਲ ਨੌਕਰੀ ਕੀਤੀ ਹੈ ਅਤੇ ਬੰਦੂਕ ਬਾਰੇ ਉਹ ਖੂਬ ਜਾਣਦਾ ਹੈ। ਅਸੀਂ ਇਸ ਸੇਵਾ-ਮੁਕਤ ਕਪਤਾਨ ਦੀ ਬੰਦੂਕ ਦੀ ਮਾਰ ਤਾਂ ਦੇਖੀ ਨਹੀਂ, ਪਰ 'ਕਲਮ' ਦੀ ਮਾਰ ਅਤੇ 'ਕਲਮ' ਰਾਹੀਂ ਮਾਨਵ-ਪਿਆਰ ਇਸ ਸੰਗ੍ਰਹਿ ਦੇ ਰੂਪ ਸਾਡੇ ਸਾਹਮਣੇ ਹੈ। 'ਕਲਮ ਤੇ ਬੰਦੂਕ' ਲੇਖਕ ਦੇ ਆਪਣੇ ਸ਼ਬਦਾਂ ਵਿਚ ਹੀ, ਕਿਸੇ ਕਹਾਣੀ ਦਾ ਨਾਂ ਨਹੀਂ ਸਗੋਂ ਇਹਨਾਂ ਦੋਹਾਂ ਦੇ ਸੁਮੇਲ 'ਚੋਂ ਉਪਜੇ ਅਮੀਰ ਅਨੁਭਵ ਦਾ ਨਾਂ ਹੈ।

ਸਪਸ਼ਟ ਹੈ ਕਿ ਲੇਖਕ ਕਿਸੇ ਖਾਸ 'ਵਾਦ' ਜਾਂ 'ਇਜ਼ਮ' ਨਾਲ ਨਹੀਂ ਜੁੜਿਆ ਹੋਇਆ। ਉਹ ਨਾ ਤਾਂ ਆਪ ਨਾਅਰੇ ਲਗਾਉਂਦਾ ਹੈ, ਤੇ ਨਾ ਆਪਣੇ ਪਾਤਰਾਂ ਤੋਂ ਲਗਵਾਉਂਦਾ ਹੈ। ਉਸ ਨੇ ਜ਼ਿੰਦਗੀ ਵਿਚ ਜੋ ਕੁਝ ਵੀ ਹੁੰਦਾ ਵੇਖਿਆ ਹੈ, ਭਾਵੇਂ ਉਸ ਵਿਚ ਉਸ ਦਾ 'ਨਿਜ' ਹੋਵੇ ਜਾਂ ਆਲੇ ਦੁਆਲੇ ਵਾਪਰਦੀਆਂ ਘਟਨਾਵਾਂ, ਇਸੇ ਨਜ਼ਰੀਏ ਨੂੰ ਉਹ ਆਪਣੀ ਵਿਲੱਖਣ ਸ਼ੈਲੀ ਵਿਚ ਪੇਸ਼ ਕਰਦਾ ਹੈ। ਸਮਾਜਿਕ ਕੁਰੀਤੀਆਂ ਤੇ ਵਿਅੰਗ ਕਰਦੇ ਹੋਏ ਕਿਤੇ ਉਹ ਮਲਕੜੇ ਜਿਹੇ ਆਪਣਾ ਐਸਾ ਚਿੰਤਨ ਪੇਸ਼ ਕਰਦਾ ਹੈ, ਕਿ ਪਾਠਕ ਸੋਚਣ ਲਈ ਮਜਬੂਰ ਹੋ ਜਾਂਦਾ ਹੈ।

ਅੱਜ 'ਧਰਮ' ਤੇ ਰਾਜਨੀਤੀ' ਨੇ ਐਸਾ ਵਿਵਾਦ ਖੜਾ ਕੀਤਾ ਹੈ ਕਿ ਨਾ ਸਹੀ ਧਰਮ ਸਾਡੇ ਕੋਲ ਹੈ ਅਤੇ ਨਾ ਠੀਕ ਪ੍ਰਕਾਰ ਦੀ ਰਾਜਨੀਤੀ। ਅੱਜ ਦਾ ਮਨੁਖ 'ਰਾਜ-ਨੀਤਕ ਧਰਮ' ਨੂੰ ਪਹਿਲ ਦਿੰਦਾ ਹੈ, ਪਰ ਲੇਖਕ ਨੂੰ 'ਧਾਰਮਿਕ ਰਾਜਨੀਤੀ' ਜ਼ਿਆਦਾ ਪਸੰਦ ਹੈ! ਐਸੀ ਰਾਜ-ਨੀਤੀ, ਜੋ ਸਮਦ੍ਰਿਸ਼ਟੀ ਰਖਦੀ ਹੋਵੇ; ਕੱਟੜਤਾ ਤੋਂ ਦੂਰ ਹੋਵੇ। 'ਬਿੱਲੀ ਥੈਲਿਓਂ ਬਾਹਰ' ਰਾਜਨੀਤਕ ਕੱਟੜਤਾ ਅਤੇ ਫਿਰਕਾਪ੍ਰਸਤੀ ਤੇ ਕਰਾਰੀ ਚੋਟ ਹੈ।

ਅਸੀਂ ਅਸਲ ਨਿੱਜੀ ਜੀਵਨ ਕੁਝ ਹੋਰ ਤਰ੍ਹਾਂ ਜੀਊਣਾ ਚਾਹੁੰਦੇ ਹਾਂ ਪਰ ਦੁਬਿਧਾ 'ਚ ਫਸੇ, ਮਾਨਸਿਕ ਸੰਘਰਸ਼ਾਂ ਹੇਠ ਦਬੇ, ਕਿਸੇ 'ਧਰਮ' ਦਾ ਆਸਰਾ ਲੈ ਕੇ "ਜੀਊਣ" ਦਾ ਦਿਖਾਵਾ ਕਰਦੇ ਹਾਂ। ਇਸ ਤੇ ਵਿਅੰਗ ਕਰਦੀ ਬੜੀ ਸ਼ਾਨ-ਦਾਰ ਕਹਾਣੀ ਹੈ—'ਹਾਰੇ ਹੋਏ ਲੋਕ'—ਇਸ 'ਚ ਇਕ ਪਾਤਰ ਆਖਦਾ ਵੀ ਹੈ, "ਬੰਤਾ ਸਿੰਹਾਂ, ਮੈਂ ਬੜੀ ਵਾਰ ਆਪਣੇ ਆਪ ਤੋਂ ਪੁਛਦਾ ਹਾਂ ਕਿ ਜਿੰਦਗੀ ਜਿਊਂ ਸਕਣਾ ਸਾਡੇ ਆਪਣੇ ਅਧਿਕਾਰ ਵਿਚ ਕਿਉਂ ਨਹੀਂ ? ਇਹ ਧਰਮ, ਇਮਾਨ, ਮਰਯਾਦਾ, ਵਫਾ, ਉਚਿਤ, ਅਨਉਚਿਤ—ਇਹ ਕੋਰੇ ਤੇ ਰੁਖੇ ਸ਼ਬਦ ਕੌਣ ਸਾਡੇ ਸੰਸਕਾਰਾਂ ਵਿਚ ਧਰ ਜਾਂਦਾ ਏ ?"—ਪਰ ਇਸ ਤੋਂ ਲੇਖਕ ਨੂੰ ਧਰਮ ਦੇ ਵਿਰੁਧ ਨਹੀਂ ਸਮਝਣਾ ਚਾਹੀਦਾ। ਉਹ ਚਾਹੁੰਦਾ ਹੈ ਕਿ ਅਸੀਂ ਧਰਮ ਦੇ ਅਸਲ ਅਰਥਾਂ ਨੂੰ ਪਹਿਚਾਣੀਏ—'ਦੁਰਗਾ ਦੀ ਰੂਹ', ਅਸੀਂ ਉਚੇ ਚੁਬਾਰੇ', 'ਉਡੀਕ', 'ਯੁਧ' 'ਨਾਰੀ ਹਿਰਦਾ' ਆਦਿ ਕਹਾਣੀਆਂ ਅਸਿਧੇ ਤੌਰ ਤੇ ਉਸ ਦਾ ਧਾਰਮਿਕ ਨਜ਼ਰੀਆ ਪੇਸ਼ ਕਰਦੀਆਂ ਹਨ।

ਮੈਂ ਇਸ ਸੰਗ੍ਰਹਿ ਦੀ ਉੱਤਮ ਕਹਾਣੀ "ਉਡੀਕ" ਨੂੰ ਮੰਨਦਾ ਹਾਂ। ਇਸ ਵਿਚ 'ਕੌਮੀ-ਆਚਰਣ' (National-Character) ਤੇ ਜ਼ੋਰ ਦਿਤਾ ਗਿਆ ਹੈ—ਜਿਸ ਦੀ ਸਾਨੂੰ ਬਹੁਤ ਹੀ ਲੋੜ ਹੈ, ਜਿਸ ਵੱਲ, ਪਤਾ ਨਹੀਂ ਕਿਉਂ, ਆਮ ਲੇਖਕਾਂ ਦਾ ਰਵੱਈਆ ਇਨਸਾਫ ਪਸੰਦ ਨਹੀਂ। ਅਸੀਂ ਸਰਕਾਰ ਦੀ ਨਿੰਦਾ ਕਰਨੀ ਜਾਣਦੇ ਹਾਂ, ਅਧਿਕਾਰਾਂ ਦੀ ਮੰਗ ਕਰਨੀ ਜਾਣਦੇ ਹਾਂ, ਪਰ ਫਰਜ਼ਾਂ ਬਾਰੇ ਅਸੀਂ ਗੰਭੀਰ ਨਹੀਂ। ਕਹਾਣੀ ਦੀ ਨਾਇਕਾ "ਇੰਦੂ"—ਅਜੇ 'ਜੀਊਂਦੇ ਪਤੀ ਦੀ ਵਿਧਵਾ', ਆਪਣੇ ਦਸ ਸਾਲ ਪਹਿਲਾਂ ਦੇ ਜਾਣੂ 'ਦਲਜੀਤ' ਲਈ ਅੱਜ ਪਿਆਰ 'ਚ ਰੱਤੀ ਹੈ, ਦਲਜੀਤ—ਜੋ ਥਕਾਵਟ ਦੋ ਦਿਨਾਂ 'ਚ ਪੂਰੀ ਕਰਦਾ ਹੈ। ਇਨ੍ਹਾਂ ਦੋ ਦਿਨਾਂ ਵਿਚ ਵੀ ਉਹਦੀ ਪ੍ਰੇਮਿਕਾ-ਇੰਦੂ ਬਾਰ-ਬਾਰ ਪਾਣੀ ਗਰਮ ਹੋਣਾ ਰਖਦੀ ਹੈ ਪਰ ਦਲਜੀਤ ਨੂੰ ਜਾਗਦਿਆਂ ਹੀ ਆਪਣੇ ਫਰਜ਼ ਦੀ ਯਾਦ ਆਉਂਦੀ ਹੈ। ਉਹਦੇ ਮਨ ਅੰਦਰ ਤੋਪਾਂ ਦੀ ਸੁਣਦੀ ਆਵਾਜ਼, ਉਹਦੀ ਪ੍ਰੇਮਿਕਾ ਦੇ ਬੋਲਾਂ ਤੋਂ ਪਿਆਰੀ ਹੈ ਅਤੇ ਉਹ 'ਮੈਂ ਫਿਰ ਆਵਾਂਗਾ' ਆਖ ਕੇ ਚਲਾ ਜਾਂਦਾ ਹੈ। ਜੇ ਹਰ ਨਾਗਰਿਕ ਦਲਜੀਤ ਬਣ ਜਾਵੇ, ਦੇਸ਼ ਦੀਆਂ ਸਭ ਸਮਸਿਆਵਾਂ ਹੱਲ ਹੋ ਸਕਦੀਆਂ ਹਨ। 'ਸੈਨਿਕ-ਜੀਵਨ' ਤੇ ਲਿਖੀਆਂ ਕਹਾ-ਣੀਆਂ ਵਿਚ ਜੇ ਦਲਜੀਤ ਅਤੇ 'ਕਠਪੁਤਲੇ' ਦੇ ਸੂਬੇਦਾਰਾਂ ਨੂੰ ਉੱਪਰ ਚੁਕਿਆ ਹੈ ਤਾਂ 'ਯੁੱਧ', 'ਅਤੀਤ ਦੇ ਪ੍ਰਛਾਵੇਂ' ਰਾਹੀਂ ਸੈਨਿਕਾਂ ਦੀਆਂ ਕਮਜ਼ੋਰੀਆਂ ਵੀ ਬਿਆਨੀਆਂ ਗਈਆਂ ਹਨ।

ਕੁਝ ਕਹਾਣੀਆਂ ਨਿਰੋਲ ਔਰਤ ਜ਼ਾਤ ਨੂੰ ਸਮਰਪਿਤ ਹਨ। ਕਿਧਰੇ ਵੀ ਨਾਰੀ ਦਾ ਕੋਈ ਔਗੁਣ ਨਹੀਂ ਸਗੋਂ 'ਔਰਤ' ਦੀ ਬਹਾਦਰੀ, ਮਰਦ-ਜ਼ਾਤ ਵਲੋਂ ਹੋ ਰਹੇ ਜਬਰ; ਉਸ ਦੀ ਅਤਿ ਦੀ ਕੁਰਬਾਨੀ-ਭਾਵਨਾ ਅਤੇ ਉਸ ਦੀ ਜਾਗ੍ਰਤੀ ਨੂੰ ਦਿਖਾਇਆ ਗਿਆ ਹੈ। ਇਨ੍ਹਾਂ ਚੋਂ 'ਸੀਤਾ ਵਰਗੀ ਨਾਰ' ਸਰੇਸ਼ਟ ਕਹਾਣੀ ਆਖੀ ਜਾ ਸ਼ਕਦੀ ਹੈ, ਜਿਸ ਰਾਹੀਂ ਸਾਡੇ ਮਨਾਂ ਅੰਦਰ ਬੈਠੇ ਰਾਵਣ ਨੂੰ ਜ਼ੋਰ ਦੇ ਕੇ ਉਘਾੜਿਆ ਹੈ। ਬਾਕੀ ਕਹਾਣੀਆਂ 'ਦੁਰਗਾ ਦੀ ਰੂਹ' 'ਨਾਨਕ ਜਿਨਕੇ ਸੰਗ ਸਾਥ', 'ਉਡੀਕ', 'ਇਕ ਯਾਦ' ਔਰਤ ਤੇ ਮਰਦ ਦੇ ਵਖ਼-ਵਖਰੇ ਢੰਗ ਨਾਲ ਸੰਜੋਗ ਦੀਆਂ ਕਹਾਣੀਆਂ ਹਨ। ਕਿਤੇ ਪਤੀ-ਪਤਨੀ, ਕਿਤੇ ਜੇਠ-ਦਿਉਰ, ਕਿਤੇ ਪ੍ਰੇਮੀ-ਪ੍ਰੇਮਿਕਾ ਆਦਿ। ਪਰ 'ਨਾਰੀ ਹਿਰਦਾ' ਕਹਾਣੀ ਵਿਚ ਲੇਖਕ ਲੋੜ ਤੋਂ ਜ਼ਿਆਦਾ ਭਾਵੁਕ ਹੋ ਗਿਆ ਹੈ। ਦਾਜ ਦੀ ਬਹੁ-ਚਰਚਿਤ ਅਤੇ ਕਲੰਕਿਤ ਸਮਸਿਆ ਤੇ ਲਿਖੀਆਂ ਕਹਾਣੀਆਂ ਵਿਚੋਂ 'ਅਸੀਸ' ਵਿਚ ਲੇਖਕ ਜ਼ਿੰਦਗੀ ਦੇ ਅੰਮ੍ਰਿਤ-ਮੁਹੱਬਤ ਤੇ ਜ਼ਿਆਦਾ ਕੇਂਦਰਤ ਹੋ ਬੈਠਦਾ ਹੈ। 'ਪ੍ਰਸ਼ਨ-ਚਿੰਨ੍ਹ' ਵਿਚ, ਸੋਚ ਭਾਵੇਂ ਨਿਰਾਸ਼ਾਵਾਦੀ ਹੀ ਹੈ, ਪਰ ਹਕੀਕਤ ਹੈ—ਲੇਖਕ ਸੰਤੁਲਿਤ ਹੈ।

ਸਰਮਾਏਦਾਰੀ ਸਰਕਾਰ ਦੇ ਨਿਜ਼ਾਮ 'ਚ ਬੰਨ੍ਹੇ ਹੋਏ ਸੂਬੇਦਾਰ, ਵਿਰੋਧੀ ਦੇਸ਼ਾਂ ਦੇ ਹੋ ਕੇ ਵੀ ਇਨਸਾਨ ਹਨ, 'ਕਠਪੁਤਲੇ' ਉਹ ਸਿਰਫ ਸਰਕਾਰੀ ਇਸ਼ਾਰਿਆਂ ਤੇ ਹਨ—ਵਰਨਾ ਉਹ ਖੂਬ ਵਾਲੀਬਾਲ ਖੇਡਦੇ ਹਨ। ਇਸੇ ਤਰ੍ਹਾਂ 'ਉਮਰ ਦਾ ਸਵਾਲ' ਅਤੇ 'ਇਹ ਨਿਦੋਸ਼ੇ' ਵਿਚ ਲੇਖਕ, ਮਜ਼ਦੂਰ-ਪੱਖ ਦੀ ਚੰਗੇ ਢੰਗ ਨਾਲ ਪੈਰਵੀ ਕਰਦਾ ਹੈ।

ਸਭ ਕਹਾਣੀਆਂ ਵਿਚ ਰਵਾਨਗੀ ਕਾਇਮ ਹੈ—ਕੋਈ ਕਹਾਣੀ ਕਿਤੇ ਖੜੋਂਦੀ ਨਹੀਂ। ਭਾਵਾਂ ਨੂੰ ਤੇ ਘਟਨਾਵਾਂ ਨੂੰ ਬਿਆਨਣ ਲਈ ਲੇਖਕ ਨੇ ਆਪਣੀ ਅਮੀਰ-ਸ਼ਬਦਾਵਲੀ ਚੋਂ ਅੱਛੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਕਿਤੇ ਕਿਤੇ ਕੋਈ ਲਾਈਨ, ਫਿਲਾਸਫੀ ਹੋ ਨਿਬੜਦੀ ਹੈ, ਜਿਵੇਂ "ਇਹ ਨਿਦੋਸ਼" ਵਿਚ : 'ਗਰੀਬੀ ਜਦੋਂ ਆਵੇ, ਉਸ ਦਾ ਪਹਿਲਾ ਫਰਜ਼ ਇਹ ਹੁੰਦਾ ਏ ਕਿ ਉਸ ਦੇ ਪਾਤਰ ਉਤੋਂ ਲੋਕਾਂ ਦਾ ਵਿਸ਼ਵਾਸ ਉਠ ਜਾਵੇ।'

ਕਲਾਤਮਕ ਲਹਿਜੇ ਨਾਲ ਵਰਤੇ ਅਲੰਕਾਰਾਂ ਨਾਲ ਪਾਠਕ ਖਿਚਿਆ ਜਾਂਦਾ ਹੈ। ਇਕ ਛੋਟੀ ਜਿਹੀ ਝਲਕ : 'ਹਾਇ ਇਹ ਟੈਲੀਫੂਨ ਦਾ ਖੰਬਾ—ਜੇ ਇਹ ਸਿੱਧਾ ਗੱਡਿਆ ਹੋਵੇ ਤਾਂ ਦੂਰ ਬੈਠਿਆਂ ਨੂੰ ਜੋੜ ਦਿੰਦਾ ਹੈ, ਪਰ ਇਸ ਵਕਤ ਇਹ ਤਿਰਛਾ ਸੀ ਅਤੇ ਨੇੜੇ-ਖੜੋਤਿਆਂ ਨੂੰ ਵੀ ਨਿਖੇੜ ਰਿਹਾ ਸੀ।' ਇਸੇ ਤਰ੍ਹਾਂ ਜਵਾਨ-ਜ਼ਜਬਾਤ ਪ੍ਰਗਟ ਕਰਦੇ ਹੋਏ ਲੇਖਕ ਖੁਦ ਜਵਾਨ ਹੋ ਕੇ ਹੀ ਲਿਖਦਾ ਹੈ। ਇਕ ਝਲਕ 'ਅਸੀਸ' ਵਿਚੋਂ "ਕਾਸ਼ਨੀ ਚੁੰਨੀ ਨੇ ਲਾਲ ਚੁੰਨੀ ਨੂੰ ਪੁਛਿਆ, "ਤੇਰਾ ਕੁਲਗਦਾ ਪੁਛਦਾ ਏ, ਪਾਸ ਹੋਣਾ ਏ ਕਿ ਫਿਹਲ ?" ਘਟਨਾ ਅੱਖਾਂ ਅਗੇ ਸਾਕਾਰ ਕਰਨ ਦੀ ਸਫਲ ਕੋਸ਼ਿਸ਼ ਕੀਤੀ ਗਈ ਹੈ।

ਕਹਾਣੀਕਾਰ ਦੀ ਲਿਖਤ ਵਿਚ ਜਿਹੜੀ ਇਕ ਹੋਰ ਗੱਲ ਪਾਠਕ ਲਭੇਗਾ—ਉਹ ਹੈ—ਸਹਿਜ ਭਾਵ-ਲੇਖਕ ਦੀ ਸੱਚਾਈ ਅਤੇ ਈਮਾਨਦਾਰੀ। ਜੇ ਅੱਜ ਉਹ 'ਔਰਤ-ਜ਼ਾਤ' ਦੇ ਸਤਿਕਾਰ ਵਜੋਂ ਕਿਸੇ ਕਹਾਣੀ ਵਿਚ ਉਸ ਨੂੰ ਨੀਵਾਂ ਨਹੀਂ ਦਿਖਾਉਂਦਾ, ਤਾਂ ਬੀਤੇ ਲਈ ਸੱਚ ਕਹਿਣ ਦੀ ਦਲੇਰੀ ਉਸ ਕੋਲ ਹੈ। 'ਇਕ ਯਾਦ' ਬੋਲਦੀ ਹੈ, "ਔਰਤ ਕੀ ਸੀ ? ਮੇਰੇ ਉਸ ਵੇਲੇ ਦੇ ਖਿਆਲ ਅਨੁਸਾਰ ਮੇਲੇ ਵਿਚ ਗਡਿਆ ਇਕ ਪੰਘੂੜਾ, ਪੈਸੇ ਦਿਤੇ, ਹੂਟੇ ਲਏ ਤੇ ਰਾਹ ਪਏ।" ਇਹ ਉਸ ਦੀ ਸੱਚਾਈ ਦੀ ਸਿਖਰ ਹੈ ਜੋ ਅਤਿ ਪ੍ਰਸ਼ੰਸਾਯੋਗ ਹੈ। ਅੱਜ ਉਸ ਦੇ ਔਰਤ ਬਾਰੇ ਵਿਚਾਰ ਪਹਿਲਾਂ ਵਾਲੇ ਨਹੀਂ, ਇਹ ਉਸਦੀਆਂ ਬਾਕੀ ਕਹਾਣੀਆਂ ਦੱਸਦੀਆਂ ਹਨ।

ਸਮੁਚੇ ਰੂਪ ਵਿਚ ਲੇਖਕ ਦੀ ਲਿਖਤ-ਭਾਵੇਂ ਸੈਨਿਕਾਂ ਲਈ ਹੈ, ਭਾਵੇਂ ਔਰਤਾਂ ਲਈ, ਭਾਵੇਂ ਨਿੱਜ ਲਈ, ਭਾਵੇਂ ਸਮਾਜਿਕ ਕੁਰੀਤੀਆਂ ਲਈ ਸਦਾ ਹੀ ਸੰਘਰਸ਼-ਸ਼ੀਲ ਰਹੀ ਹੈ। ਉਹ 'ਪਾਤਾਲਾ-ਪਾਤਾਲ' ਵਿਚ ਜਾਨਵਰ ਵਰਗਾ ਜੀਵਨ ਜੀ ਰਹੇ ਬੱਚੇ ਦੀ ਗੱਲ ਕਰਦਾ ਹੈ, ਤਾਂ ਇਕ ਹੋਰ ਕਹਾਣੀ 'ਪੰਜਾਬੀਅਤ'—ਪੰਜਾਬੀਆਂ ਦੀ 'ਅਣਖ' ਦਾ ਮੂੰਹ-ਬੋਲਦਾ ਸਬੂਤ ਹੈ। ਆਪਣੇ ਸੰਘਰਸ਼ ਦੇ ਸਿਧਾਂਤ ਨੂੰ 'ਮੋਹ-ਮਾਇਆ' ਵਿਚ ਉਹ ਕਹਿੰਦਾ ਹੈ, "ਮੈਂ ਸੰਘਰਸ਼ ਵਿਚ ਵਿਸ਼ਵਾਸ ਰੱਖਦਾ ਹਾਂ। ਜ਼ਿੰਦਗੀ ਦੀਆਂ ਔਕੜਾਂ, ਦੁੱਖਾਂ ਨੂੰ ਰਿੜਕ ਕੇ ਉਸ ਚੋਂ ਨਿਕਲੇ ਰਤਨਾਂ-ਰਾਗ ਰੰਗ, ਹੁਸਨ, ਮਹਿਕ, ਕਵਿਤਾ ਤੇ ਦੇਸੀ ਘਿਓ ਨੂੰ ਮਾਨਣਾ ਚਾਹੁੰਦਾ ਹਾਂ।—ਮੈਂ ਦੁਧੀਆ ਚਾਨਣ ਨਹੀਂ ਬਣਨਾ ਚਾਹੁੰਦਾ।"

ਲੇਖਕ ਦੀ ਬੰਦੂਕ ਅਜ ਉਸ ਕੋਲ ਨਹੀਂ—ਪਰ ਬੰਦੂਕ ਦੇ ਅਨੁਭਵ ਉਸ ਨੇ 'ਕਲਮ' ਰਾਹੀਂ ਸਾਡੇ ਨਾਲ ਸਾਂਝੇ ਕੀਤੇ ਹਨ। 'ਬੰਦੂਕ' ਕਿਸੇ ਨੂੰ 'ਮਾਰ' ਸਕਦੀ ਹੈ ਪਰ 'ਕਲਮ' 'ਜ਼ਿੰਦਗੀ' ਦੇ ਸਕਦੀ ਹੈ। ਕੌਣ ਜ਼ੋਰਾਵਰ ਹੋਇਆ ? ਜਵਾਬ ਇਸ ਲੇਖ ਦੇ ਪਾਠਕ ਆਪ ਹੀ ਲੱਭ ਲੈਣਗੇ ! ਸ਼ਾਲਾ ! ਮਨਸੂਰ ਦੀ ਕਲਮ, ਹੋਰ ਤੇਜ਼, ਹੋਰ ਵੱਧ, ਹੋਰ ਅੱਛਾ ਲਿਖੇ ਅਤੇ ਲੱਖਾਂ ਨੂੰ ਜ਼ਿੰਦਗੀ ਦਿੰਦੀ ਰਵੇ !!

ਸਰਕਾਰੀ ਹਾਈ ਸਕੂਲ, ਕਕਰਾਲਾ
ਰਾਹੀਂ ਘੱਗਾ (ਪਟਿਆਲਾ)
ਪਿਨ—੧੪੭੧੦੨

# ਕਵੀ ਦਰਬਾਰ

ਜਲੰਧਰ ੨੩-ਨਵੰਬਰ:-

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਅਜ ਏਥੇ ਇਨ ਸਰਵਿਸ ਟਰੇਨਿੰਗ ਸੈਂਟਰ, ਸਰਕਾਰੀ ਸੀਨੀਅਰ, ਸੈਕੰਡਰੀ ਸਕੂਲ ਲਾਡੋਵਾਲੀ ਰੋਡ ਵਿਚ ਪ੍ਰਭਾਵਸ਼ਾਲੀ ਕਵੀ ਦਰਬਾਰ ਕੀਤਾ ਗਿਆ। ਕਵੀ ਦਰਬਾਰ ਦੇ ਪ੍ਰਧਾਨਗੀ ਮੰਡਲ ਵਿਚ ਡਾ: ਰੋਸ਼ਨ ਲਾਲ ਆਹੂਜਾ, ਸ੍ਰੀ ਹਰਭਜਨ ਹੁੰਦਲ ਅਤੇ ਪ੍ਰੋ: ਪਿਆਰਾ ਸਿੰਘ ਭੋਗਲ ਸ਼ਸ਼ੋਭਤ ਸਨ। ਕਵਿਤਾ ਪਾਠ ਕਰਨ ਵਾਲੇ ਕਵੀ ਸਨ ਸਰਵ ਸ੍ਰੀ, ਸਵੀਤੋਜ, ਊਧਮ ਸਿੰਘ ਮੌਜੀ, ਉਲਫ਼ਤ ਬਾਜਵਾ, ਆਰਿਫ਼ ਗੋਬਿੰਦਪੁਰੀ, ਸੰਤੋਖ ਸਿੰਘ ਸਫਰੀ ਖੁਸ਼ੀ ਰਾਮ ਰਿਸ਼ੀ, ਕੰਵਰ ਇਮਤਿਆਜ਼, ਦਾਗੀ ਅਲਾਵਲਪੁਰੀ ਰਾਏ ਚੰਦ ਰਾਏ, ਪ੍ਰੀਤਮ ਸਿੰਘ ਪ੍ਰੀਤਮ, ਰਾਕੇਸ਼ ਅਵਤਾਰ ਸਿੰਘ, ਨਰੰਜਨ ਸਿੰਘ ਸਾਥੀ, ਜਾਗੀਰ ਕਾਹਲੋਂ ਹਰਭਜਨ ਹੁੰਦਲ, ਡੀ. ਆਰ ਧਵਨ ਸੁਰਿੰਦਰ ਗਿਲ ਅਤੇ ਮਹਿੰਦਰ ਭੱਟੀ। ਹਿੰਦੀ ਵਿਚ ਕਵਿਤਾ ਪੇਸ਼ ਕਰਨ ਵਾਲੇ ਕਵੀ ਸਨ ਪ੍ਰੋ ਮੋਹਨ ਸਪਰਾ, ਸ੍ਰੀ ਤਰਸੇਮ ਗੁਜਰਾਲ ਅਤੇ ਵਿਨੋਦ ਸਾਗਰ, ਸ੍ਰੀ ਖੁਮਾਰ ਜੀਂਦਵੀ ਨੇ ਉਰਦੂ ਵਿਚ ਨਜ਼ਮ ਸੁਣਾਈ ਅਤੇ ਰਾਜਿੰਦਰ ਸੂਰੀ ਨੇ ਇਕ ਗ਼ਜ਼ਲ ਗਾ ਕੇ ਸੁਣਾਈ।

ਕਵੀ ਦਰਬਾਰ ਵਿਚ ਬਹੁਤੇ ਕਵੀਆਂ ਨੇ ਪੰਜਾਬ ਦੀ ਤ੍ਰਾਸਦੀ ਅਤੇ ਲੋਕ ਪੀੜਾ ਨੂੰ ਆਪਣੇ ਸ਼ਬਦਾਂ ਵਿਚ ਬਿਆਨਿਆ। ਅਮਨ ਏਕਤਾ ਦੀ ਸੁਰ ਪ੍ਰਬਲ ਸੀ। ਕੁਝ ਕੁ ਨਮੂਨੇ ਪੇਸ਼ ਹਨ

ਬਹੁਤ ਦੇਰ ਹੋ ਗਈ ਹੈ
ਲਹੂ ਦੇ ਅੱਖਰ ਚਿਣਦਿਆਂ
ਬਹੁਤ ਦੇਰ ਹੋ ਗਈ ਹੈ
ਬੇਦੋਸ਼ੇ ਲਹੂ ਵਿਚ
ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰਦਿਆਂ

**—ਹਰਭਜਨ ਹੁੰਦਲ**

ਕੀ ਜਾਣੇ ਕਿਸ ਦੀ ਵਾਰੀ ਹੈ
ਸੱਚ ਕਹਿਣ ਵਾਲੇ ਦੀ ਸਦਾ ਤਿਆਰੀ ਹੈ

**—ਸੁਰਿੰਦਰ ਗਿਲ**

ਅਬ ਤੇਰੇ ਗਾਓਂ ਕੇ ਲੋਗ
ਚਾਂਦਨੀ ਰਾਤ ਮੇਂ ਹੀਰ ਨਹੀਂ ਗਾਤੇ
ਟੀ. ਵੀ. ਕੇ ਸਾਹਮਣੇ ਬੈਠ ਕਰ
ਲਾਸ਼ੇ ਗਿਣਤੇ ਹੈਂ

**—ਵਿਨੋਦ ਸਾਗਰ**

ਅਥੱਰੇ ਘੋੜੇ ਕਰ ਕੇ ਕਾਬੂ
ਲੱਭੋ ਕਿਸੇ ਆਵਾਜ਼ ਦਾ ਜਾਦੂ
ਜਾਂ ਛੇੜੋ ਰਣਜੀਤ ਨਗਾਰਾ
ਮਿਟ ਜਾਵੇ ਇਹ ਧੂੰਦੂਕਾਰਾ
ਏਕੇ ਦੀ ਉਹ ਫਿਰੇ ਮਧਾਣੀ
ਮਿਲ ਜਾਵੇ ਪੰਜ ਆਬ ਦਾ ਪਾਣੀ
ਗੂੰਜ ਉਠਣ ਇਹ ਚਾਰ ਦਿਸ਼ਾਵਾਂ
ਰੁਕ ਜਾਵਣ ਇਹ ਗਰਮ ਹਵਾਵਾਂ

**—ਰਾਕੇਸ਼ ਅਵਤਾਰ ਸਿੰਘ**

ਆਓ ਅਮਨ ਫਰੇਰਾ ਲੈ ਕੇ ਅਮਨ ਦੇ ਰਾਹ ਤੁਰੀਏ
ਇਕ ਦੂਜੇ ਲਈ ਜੀਣਾ ਸਿਖੀਏ ਇਕ ਦੂਜੇ ਲਈ ਮਰੀਏ

**—ਦਾਗੀ ਅਲਾਵਲਪੁਰੀ**

ਉਲਫ਼ਤ ਦਾ ਮਹਿਲ ਕਿਧਰੇ ਮਿਸਮਾਰ ਹੋ ਨ ਜਾਏ
ਸ਼ੈਤਾਨੀਅਤ ਦਾ ਜਗ ਵਿਚ ਵਿਸਥਾਰ ਹੋ ਨ ਜਾਏ

**—ਪ੍ਰੀਤਮ ਸਿੰਘ ਪ੍ਰੀਤਮ**

ਨਾ ਰੱਬ ਦਾ ਭਾਣਾ ਹੈ ਨਾ ਕਹਿਰ ਖੁਦਾਈ ਹੈ
ਇਹ ਖੇਡ ਹੈ ਮਾਇਆ ਦੀ, ਕੁਰਸੀ ਦੀ ਲੜਾਈ ਹੈ

**—ਉਲਫਤ ਬਾਜਵਾ**

ਅੰਤ ਉਤੇ ਸਭਾ ਦੇ ਪ੍ਰਧਨ ਪ੍ਰੋ: ਪਿਆਰਾ ਸਿੰਘ ਭੋਗਲ ਨੇ ਆਏ ਕਵੀਆਂ ਅਤੇ ਸ੍ਰੋਤਿਆਂ ਦਾ ਧਨਵਾਦ ਕਰਦਿਆਂ ਕਵੀ ਦਰਬਾਰ ਦੀ ਸਫਲਤਾ ਤੇ ਤਸੱਲੀ ਪਰਗਟ ਕੀਤੀ! ਪ੍ਰੋ ਅਵਤਾਰ ਜੌੜਾ, ਕਰਨੈਲ ਸਿੰਘ ਨਿੱਝਰ, ਗੁਰਚਰਨ ਚੀਮਾ, ਗੁਰਬਖ਼ਸ਼ ਸਿੰਘ ਬੰਨੋਆਣਾ, ਸ੍ਰੀ ਸੀ. ਐਲ ਲੱਕੀ ਜੰਗ ਬਹਾਦਰ ਸਿੰਘ ਘਈ ਵੀ ਸ੍ਰੋਤਿਆਂ ਵਿਚ ਹਾਜ਼ਰ ਸਨ।

# ਏਕ ਸ਼ਾਮ - ਸਹਿਗਲ ਦੇ ਨਾਮ

ਸੰਗੀਤ ਕਲਾ ਮੰਚ ਜੰਲਧਰ ਦੇ ਸਕਤਰ ਪ੍ਰੋ: ਜੋਗਿੰਦਰ ਬਾਵਰਾ ਨੇ ਸੂਚਨਾ ਦਿੰਦੇ ਹੋਏ ਕਿਹਾ ਕਿ ਮੰਚ ਦਾ ੧੩ਵਾਂ ਵਾਰਸ਼ਿਕ ਸੰਗੀਤ ਸੰਮੇਲਨ ਸ੍ਰੀ ਕੁਦੰਨ ਲਾਲ ਸਹਿਗਲ ਦੀ ਯਾਦ ੨੨ ਜਨਵਰੀ ੮੯ ਨੂੰ ੧-੩੦ ਤੋਂ ੪-੦੦ ਵਜੇ ਤਕ ਲਾਇਨਜ਼ ਭਵਨ ਲਾਜਪਤ ਨਗਰ ਜਲੰਧਰ ਦੇ ਹਾਲ ਵਿਖੇ ਹੋਵੇਗਾ। ਇਸ ਵਿੱਚ ਮੁਹਿੰਦਰ ਸਿੰਘ, ਸੁਧੀਰ ਕੌਸ਼ਲ, ਸ੍ਰੀ ਮਤੀ ਡੌਲੀ ਰਾਏ, ਸੁਰਿਦੰਰ ਸ਼ਰਮਾ, ਗੁਰਦੀਪ ਸਿੰਘ, ਅਰੁਨਾ ਵਾਲੀਆ, ਗੁਰਦੀਪ ਅਤੇ ਕਈ ਹੋਰ ਕਲਾਕਾਰ ਗੀਤਾਂ, ਗ਼ਜ਼ਲਾਂ ਰਾਹੀ ਉਸ ਮਹਾਨ ਗਾਇਕ ਨੂੰ ਸ਼ਰਧਾਜਲੀ ਪੇਸ਼ ਕਰਨਗੇ। ਇਕ ਸਮਾਰਿਕਾ-''ਕੁਦੰਨ ਲਾਲ ਸਹਿਗਲ ਸਮ੍ਰਿਤੀ ਗ੍ਰੰਥ'' ਰਿਲੀਜ਼ ਵੀ ਕੀਤਾ ਜਾਵੇਗਾ।

# ਸਨਮਾਨ ਸਮਰੋਹ



ਜਲੰਧਰ—ਅਦਬੀ ਸੰਗਤ ਫਗਵਾੜਾ ਅਤੇ ਅਦਬੀ ਦਰਬਾਰ ਪੰਜਾਬ ਵਲੋਂ ਅਣਗੌਲੇ ਕਵੀ ਪ੍ਰੀਤਮ ਸਿੰਘ ਪ੍ਰੀਤਮ ਅਤੇ ਸੋਹਣ ਲਾਲ ਦਰਦੀ ਦਾ ਸ਼ਾਨਦਾਰ ਸਨਮਾਨ ਕੀਤਾ ਗਿਆ। ਸਨਮਾਨ ਸਮਾਰੋਹ ਦੀ ਪ੍ਰਧਾਨਗੀ ਡਾਕਟਰ ਰੋਸ਼ਨ ਲਾਲ ਆਹੂਜਾ, ਮਿਹਰਦੀਨ ਪਹਿਲਵਾਨ (ਰੁਸਤਮੇ ਹਿੰਦ) ਸਰਦਾਰ ਬੇਅੰਤ ਸਿੰਘ ਸਰਹੱਦੀ, ਟੀ. ਡੀ. ਚਾਵਲਾ ਅਤੇ ਅਮਰੀਕ ਸਿੰਘ ਚੌਹਾਨ ਨੇ ਕੀਤੀ। ਸਰਦਾਰ ਅਮਰੀਕ ਸਿੰਘ ਚੌਹਾਨ ਨੇ ਸ਼ਮਾਂ ਰੌਸ਼ਨ ਕਰ ਕੇ ਸਮਾਗਮ ਦਾ ਆਰੰਭ ਕੀਤਾ। ਸਰਦਾਰ ਬੇਅੰਤ ਸਿੰਘ ਸਰਹੱਦੀ, ਚਾਨਣ ਲਾਲ ਮਾਨਕ, ਸੰਤੋਖ ਸਿੰਘ ਸਫਰੀ, ਖੁਸ਼ੀ ਰਾਮ ਰਿਸ਼ੀ, ਅਮਰ ਸਿੰਘ ਜੋਸ਼, ਖਰਾਇਤੀ ਲਾਲ ਕੌਸ਼ਲ ਅਤੇ ਮੁਸ਼ਕਿਲ ਮੂਨਕ ਵਲੋਂ ਪ੍ਰੀਤਮ ਸਿੰਘ ਪ੍ਰੀਤਮ ਅਤੇ ਸੋਹਣ ਲਾਲ ਦਰਦੀ ਜੀ ਦੇ ਜੀਵਨ ਅਤੇ ਸਹਿਤਕ ਘਾਲਣਾ ਬਾਰੇ ਚਾਨਣ ਪਾਇਆ ਗਿਆ। ਅਦਬੀ ਸੰਗਤ ਫਗਵਾੜਾ ਦੇ ਪ੍ਰਧਾਨ ਆਰਿਫ਼ ਗੋਬਿੰਦਪੁਰੀ ਅਤੇ ਜਨਰਲ ਸਕੱਤਰ ਮਨੋਜ ਸ਼ਰਮਾਂ ਨੇ ਪ੍ਰੀਤਮ ਅਤੇ ਦਰਦੀ ਨੂੰ ਪ੍ਰਧਾਨਗੀ ਮੰਡਲ ਦੀ ਮਾਰਫ਼ਤ ਸਰੋਪੇ ਅਤੇ ਪ੍ਰਸ਼ੰਸਾ-ਪਤੱਰ ਪੇਸ਼ ਕਰਕੇ ਅਤੇ ਉਨ੍ਹਾਂ ਦੇ ਗਲਾਂ ਵਿਚ ਹਾਰ ਪਾ ਕੇ ਸਨਮਾਨ ਕੀਤਾ। ਊਧਮ ਸਿੰਘ ਮੌਜੀ ਨੇ ਪ੍ਰੀਤਮ ਬਾਰੇ ਲਿਖੀ ਹੋਈ ਨਜ਼ਮ ਇਕ ਫਰੇਮ ਵਿਚ ਮੱੜ ਕੇ ਸ਼ਾਇਰ ਨੂੰ ਪੇਸ਼ ਕੀਤੀ ਜਿਸ ਵਿਚ ਪ੍ਰੀਤਮ ਜੀ ਦਾ ਚਿੱਤਰ ਚਿਤਰਿਆ ਹੋਇਆ ਸੀ। ਖਰਾਇਤੀ ਲਾਲ ਕੌਸ਼ਲ ਅਤੇ ਸੁਭਾਸ਼ ਸ਼ਰਮਾ ਨੇ ਪ੍ਰੀਤਮ ਦੇ ਗਲ ਚ ਨੋਟਾਂ ਦੇ ਹਾਰ ਪਾਏ। ਇਸ ਮੌਕੇ ਤੇ ਸਰਦਾਰ ਬੇਅੰਤ ਸਿੰਘ ਸਰਹੱਦੀ ਵਲੋਂ ਤਿਆਰ ਕੀਤਾ ਗਿਆ 'ਸਿਮਰਨ' ਰਸਾਲੇ ਦਾ 'ਪ੍ਰੀਤਮ ਅੰਕ' ਡਾਕਟਰ ਰੋਸ਼ਨ ਲਾਲ ਅਹੂਜਾ ਵਲੋਂ ਰਿਲੀਜ਼ ਕੀਤਾ ਗਿਆ ਅਤੇ ਉਸ ਦੀਆਂ ਕਾਪੀਆ ਅਦੀਬਾਂ ਵਿਚ ਵੰਡੀਆਂ ਗਈਆਂ।

ਸਨਮਾਨ ਦੀ ਰਸਮ ਉਪਰੰਤ ਇਕ ਸ਼ਾਨਦਾਰ ਮੁਸ਼ਾਇਰਾ ਕੀਤਾ ਗਿਆ ਜਿਸ ਵਿਚ ਪੰਜਾਬ ਭਰ ਤੋਂ ਆਏ ਸੌ ਤੋਂ ਵਧ ਸ਼ਾਇਰਾਂ ਨੇ ਹਿੱਸਾ ਲਿਆ। ਸ਼ਾਇਰਾਂ ਵਿਚੋਂ ਕਰਤਾਰ ਸਿੰਘ ਪੰਛੀ, ਨਾਜ਼ ਭਾਰਤੀ, ਅਸਲਮ ਸਾਕਿਬ, ਅੰਜੁਮ ਕਾਦਰੀ, ਖੁਸ਼ੀ ਰਾਮ ਰਿਸ਼ੀ, ਚਾਨਣ ਲਾਲ ਮਾਣਕ, ਪ੍ਰੋਫੈਸਰ ਜਸਵੰਤ ਬੇਗੋਵਾਲ, ਊਧਮ ਸਿੰਘ ਮੌਜੀ, ਕੁਲਵਿੰਦਰ ਸ਼ੇਰ ਗਿਲ, ਫ਼ਤਹਿਜੀਤ, ਮਿਹਰਦੀਨ ਪਹਿਲਵਾਨ, ਨਛੱਤਰ ਸਿੰਘ ਕੰਵਲ, ਗੁਰਦਿਆਲ ਰੌਸ਼ਨ, ਨਸੀਮ ਲੁਧਿਆਣਵੀ, ਸਰਵਣ ਸਿਧੂ, ਦੀਦਾਰ ਸਿੰਘ ਸ਼ੇਰਗਿਲ, ਮੁਸ਼ਕਿਲ ਮੂਨਕ, ਸੁਰਜੀਤ ਅਮਰ, ਅੰਮ੍ਰਿਤਪਾਲ ਸੂਰਜ, ਮੀਤ ਜਲੰਧਰੀ, ਕੁਲਵਿੰਦਰ ਫੁਲ, ਦੇਵ ਰਾਜ ਨਾਜ਼, ਸੁਰਿੰਦਰ ਭਾਰਤੀ, ਰਾਕੇਸ਼ ਅਵਤਾਰ ਸੰਘਾ, ਧਰਮ ਪਾਲ ਖੁਸ਼ਦਿਲ, ਡਾਕਟਰ ਕਿਸ਼ੋਰ ਲਾਹੜ, ਅਮਰ ਸਿੰਘ ਜੋਸ਼, ਰਾਜਿੰਦਰ ਸੂਰੀ, ਆਦਿਲ ਦਿਆਲਪੁਰੀ, ਕ੍ਰਿਸ਼ਨ ਕੁਮਾਰ ਭਨੋਟ, ਕਮਲ ਵੇਦ ਪਾਲ, ਰਾਏ ਚੰਦ ਰਾਏ, ਸੁਰਿੰਦਰ ਸੋਹਲ, ਤੀਰਥ ਸਿੰਘ ਤੀਰਥ, ਸਤਪਾਲ ਸਾਹਲੋਂ, ਚਰਨ ਸੀਚੇਵਾਲਵੀ, ਕਸ਼ਮੀਰਾ ਸਿੰਘ ਮਾਹੀ, ਮੋਹਣ ਲਾਲ ਵਿਰਦੀ, ਆਰਿਫ਼ ਗੋਬਿੰਦਪੁਰੀ, ਮਨੋਜ ਸ਼ਰਮਾ, ਸੁਸ਼ੀਲ ਦੁਸਾਂਝ, ਜੋਗਿੰਦਰ ਸਿੰਘ ਮਤਵਾਲਾ, ਮਹਿੰਦਰ ਭੱਟੀ, ਦਰਸ਼ਨ ਦੀਵਾਨਾ, ਡੀ. ਆਰ. ਧਵਨ, ਖੁਮਾਰ ਜੀਂਦਵੀ, ਅਸ਼ੋਕ ਪੁਰੀ, ਚਰਨਜੀਤ ਅੱਟਾ, ਸੰਤੋਖ ਸਿੰਘ ਸਫ਼ਰੀ, ਦਾਗੀ ਅਲਾਵਲ ਪੁਰੀ, ਵਿਨੋਦ ਕੁਮਾਰ, ਬਲਦੇਵ ਜਗਮਾਲਪੁਰੀ, ਉਲਫ਼ਤ ਬਾਜਵਾ, ਮਹਿੰਦਰ ਪਨੇਸਰ, ਜਗਤਾਰ ਸਿੰਘ ਦੁਖੀ, ਅਜੀਤ ਕੁਮਾਰ ਪ੍ਰਧਾਨ, ਜਗਜੀਤ ਸਿੰਘ ਮਾਨ, ਖ਼ਰਾਇਤੀ ਲਾਲ ਕੌਸ਼ਲ, ਸੋਹਣ ਲਾਲ ਦਰਦੀ, ਅਤੇ ਪ੍ਰੀਤਮ ਸਿੰਘ ਪ੍ਰੀਤਮ ਨੇ ਅਪਣਾ ਅਪਣਾ ਕਲਾਮ ਸੁਣਾ ਕੇ ਮੁਸ਼ਇਰੇ ਦਾ ਖੂਬ ਰੰਗ ਬੰਨ੍ਹਿਆ। ਕਵੀ ਦਰਬਾਰ ਬਾਰਾਂ ਵਜੇ ਤੋਂ ਪੰਜ ਵਜੇ ਸ਼ਾਮ ਤਕ ਚਲਦਾ ਰਿਹਾ। ਸਰਦਾਰ ਗੁਰਬਖ਼ਸ ਸਿੰਘ, ਬੰਨੂਆਣਾ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ, ਮੁਨਸ਼ੀ ਰਾਮ ਸਿੰਘ, ਸੋਢੀ ਪਾਤਸ਼ਾਹ, ਹਰਭਜਨ ਸਿੰਘ ਭੋਜੋਵਾਲ, ਮਲਵਿੰਦਰ ਕੌਰ, ਰਘਬੀਰ ਸਿੰਘ, ਅਜੀਤ ਬਾਘਾ, ਗੁਰਦੇਵ ਸਿੰਘ, ਜਤਿੰਦਰ ਸ਼ਰਮਾ, ਜੁਗਿੰਦਰ ਬਾਵਰਾ, ਗੁਰਵਿੰਦਰ ਸਿੰਘ ਜਸਵੀਰ ਸਿੰਘ ਮੋਰੋਂ ਅਤੇ ਜਸਵਿੰਦਰ ਸਿੰਘ ਤੀਰ ਆਦਿ ਆਦੀਬਾਂ ਨੇ ਸ਼ਿਰਕਤ ਫਰਮਾਈ।

ਉਲਫਤ ਬਾਜਵਾ
ਜਨਰਲ ਸਕੱਤਰ
ਅਦਬੀ ਦਰਬਾਰ, ਪੰਜਾਬ

# ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਸਮਾਗਮ ਦੇ ਦ੍ਰਿਸ਼



ਉਪਰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬਾਲ ਕਲਾਕਾਰ ਪ੍ਰੋਗਰਾਮ ਪੇਸ਼ ਕਰਣ ਤੋਂ ਪਹਿਲਾਂ । ਮਾਇਕ ਤੇ ਅਕੈਡਮੀ ਸਕਤਰ ਸ: ਨਿਰਮਲ ਸਿੰਘ । ਥੱਲੇ ਸਾਧ ਸੰਗਤ ਦੇ ਦ੍ਰਿਸ਼ ।

Registered No. PB/JL—253 MONTHLY WARIAM January 1989
Registered with the Registrar of News Papers for India No. 26453/75

# ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਸਮਾਗਮ ਦੇ ਦ੍ਰਿਸ਼



ਉਪਰ ਸਾਮੂਹਕ ਅਨੰਦ ਕਾਰਜਾਂ ਦਾ ਦ੍ਰਿਸ਼ ।
ਹੇਠਾਂ ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਮੀਟਿੰਗ ਵਿਚ ਮਹਾਰਾਜ ਬੀਰ ਸਿੰਘ ਜੀ, ਹਾਜਰ ਮੈਬਰਾਂ ਨੂੰ ਸੰਬੋਧਨ ਕਰਦੇ ਹੋਏ ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਂਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਂਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar-144001.
ਜਨਵਰੀ ੧੯੮੯